# ਦਿਲਾਸੇ



ਕਰਤਾਰ ਸਿੰਘ ਪੰਛੀ

ਮਾਤਾ ਭਾਗਵੰਤੀ ਸਾਹਿਤ ਸੇਵਾ ਸੰਮਤੀ
ਮਾਲੇਰਕੋਟਲਾ

# ਸਮਰਪਣ

ਆਪਣੀ ਮਾਤਾ ਜੀ ਦੀ ਯਾਦ ਨੂੰ
ਜੋ ਮੈਨੂੰ ਸਦਾ ਦਿਲਾਸੇ ਦਿੰਦੀ ਰਹੀ।

ਮਾਂ ਮੇਰੀ ਨੇ ਲੋਰੀਆਂ ਦਿੱਤੀਆਂ, ਰਹੇ ਨਾਨਕੇ ਪਾਸੇ
ਏਧਰ ਓਧਰ ਗੇੜੇ ਮਾਰਦੇ ਵੰਡੇ ਗਏ ਉਹਦੇ ਹਾਸੇ
ਪਿਓ ਦਾ ਪਿਆਰ ਨਾ-ਮਾਤਰ ਮਿਲਿਆ 'ਪੰਛੀ' ਤਾਈਂ ਵੇਖੋ
ਐਪਰ ਮੈਨੂੰ ਜੀਵਨ ਭਰ ਹੀ ਦਿੰਦੀ ਰਹੀ ਦਿਲਾਸੇ।

**ਪਹਿਲਾਂ ਇਸ ਕਲਮ ਤੋਂ :**

ਸਰਦਲ (ਗ਼ਜ਼ਲਾਂ) 1982
ਸਿਦਕ ਕਥੂਰੀ (ਗ਼ਜ਼ਲਾਂ) 1985
ਮੁੜ੍ਹਕੇ ਦੀ ਕੁੱਖ (ਕਾਵਿ ਸੰਗ੍ਰਹਿ) 1989
ਚਰਨ ਭੇਟ (ਕਾਵਿ ਸੰਗ੍ਰਹਿ) 1991
ਫੁੱਲਾਂ ਦੀ ਮੁਸਕਾਨ (ਬਾਲ ਕਾਵਿ ਸੰਗ੍ਰਹਿ) 1991
ਨੂਰ ਇਲਾਹੀ (ਕਾਵਿ ਸੰਗ੍ਰਹਿ) 1995
ਸਮੇਂ ਨੂੰ ਕੀ ਆਖਾਂ ? (ਗ਼ਜ਼ਲ ਸੰਗ੍ਰਹਿ) 1995
ਲੋਚਾ ਦਰਸ਼ ਦੀਦਾਰ ਦੀ (ਗ਼ਜ਼ਲ ਸੰਗ੍ਰਹਿ) 2005

## ਉਡਦਾ ਪੰਛੀ

1994 ਵਿਚ ਕਰਤਾਰ ਸਿੰਘ ਪੰਛੀ ਦੀ ਛੋਟੀ ਬੇਟੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਕਟਵਰਤੀ ਸੇਵਕ ਸੁਰਜੀਤ ਸਿੰਘ ਨਾਲ ਵਿਆਹੀ ਗਈ। ਪੰਛੀ ਨਾਮਧਾਰੀ ਦਰਬਾਰ ਦੇ ਹੋਰ ਵੀ ਨਿਕਟ ਹੋ ਗਿਆ, ਸਰੀਰਕ ਪੱਖੋਂ ਹੀ ਨਹੀਂ, ਰੂਹਾਨੀ ਪੱਖੋਂ ਵੀ। 1997 ਵਿਚ ਪੰਛੀ ਦੀ ਜੀਵਨ ਸਾਥਣ ਜਸਵੰਤ ਕੌਰ ਅਚਾਨਕ ਵਿਛੋੜਾ ਦੇ ਗਈ, ਇਕ ਤਮਾਸ਼ੇ ਜਿਹੇ ਵਾਂਗ। ਕੱਪੜੇ ਨਚੋੜਦੀ ਨਚੋੜਦੀ ਡਿੱਗ ਪਈ ਤੇ ਮੁੜ ਨਾ ਉੱਠੀ। ਇਸ ਤੋਂ ਪੰਜ ਸਾਲ ਪਹਿਲਾਂ ਪੰਛੀ ਸੇਵਾ ਮੁਕਤ ਹੋ ਗਿਆ ਸੀ, ਜਿਸ ਕਾਰਨ ਟਰੇਡ ਯੂਨੀਅਨ ਗਤੀਵਿਧੀਆਂ ਵੀ ਕੁਝ ਘਟ ਗਈਆਂ। ਪਹਿਲਾਂ ਵਧੇਰੇ ਝੁਕਾਅ ਪ੍ਰਗਤੀਵਾਦ ਵੱਲ ਸੀ ਤੇ ਹੁਣ ਰਹੱਸਵਾਦ ਵੱਲ। ਇਸ ਸਭ ਦਾ ਸਿੱਟਾ ਇਹ ਨਿਕਲਿਆ ਕਿ ਉਸ ਦੀਆਂ ਅਰਸ਼ੀ ਉਡਾਰੀਆਂ ਦਾ ਰੰਗ ਸੱਚ-ਮੁੱਚ ਹੀ ਅਰਸ਼ੀ ਬਣ ਗਿਆ। ਇਸ ਦਾ ਅਰਥ ਇਹ ਬਿਲਕੁਲ ਨਹੀਂ ਕਿ ਉਹ ਧਰਤੀ ਤੋਂ ਬਿਲਕੁਲ ਟੁੱਟ ਗਿਆ। ਇਸ ਪਿੱਠ-ਭੂਮੀ ਵਿਚ ਹੀ ਉਸ ਦੀ ਇਹ ਕਾਵਿ ਪੁਸਤਕ ਪੜ੍ਹਨ ਤੇ ਵਿਚਾਰਨ ਦੀ ਲੋੜ ਹੈ। ਇਸ ਵਿਚ ਉਸ ਨੇ ਪਹਿਲੇ ਗ਼ਜ਼ਲ ਸੰਗ੍ਰਹਿਆਂ 'ਸਰਦਲ' ਤੇ 'ਸਿਦਕ ਕਥੂਰੀ' ਨਾਲੋਂ ਵੱਖਰਾ ਰੰਗ ਪੇਸ਼ ਕੀਤਾ ਹੈ :

ਮੈਂ ਧਰਤੀ ਨਾਲ ਜੁੜ ਕੇ ਵੀ, ਸਦਾ ਅੰਬਰ ਨਿਹਾਰਾਂਗਾ
ਮਿਰੇ ਹਿਰਦੇ 'ਚ ਉਹ ਵਸਿਆ, ਨੂਰਾਨੀ ਰੌਸ਼ਨੀ ਵਰਗਾ

ਚਲੋ ਜੇ ਨਿਹੁੰ ਲਗਾਇਆ ਹੈ, ਨਿਭਾਵਣ ਦਾ ਯਤਨ ਕੀਤੈ
ਇਹ ਲਾਵਣ ਤੇ ਨਿਭਾਵਣ ਵਿੱਚ, ਹੁਲਾਰਾ ਆਸ਼ਕੀ ਵਰਗਾ

ਬੜੀ ਉਦਾਸੀ ਅੰਦਰ ਝੁਰ ਝੁਰ ਝੜਦੇ ਹਨ
ਲੰਘੇ ਕੋਲੋਂ ਕਈ ਚੌਮਾਸੇ ਲਗਦੇ ਨੇ

ਮਿੱਠੜੇ ਬੋਲ ਪਿਆਰੇ, ਹਾਸਾ ਫੁੱਲ ਵਰਗਾ
ਤੁਰ ਗਏ ਨੇ ਪੁਚਕਾਰ, ਸੱਜਣ ਹੁਣ ਕੀ ਕਰੀਏ ?

ਹੰਝੂਆਂ ਦੇ ਦਰਿਆ ਵਿੱਚ, ਜਿਹੜਾ ਡੋਬ ਗਿਆ
ਇਹ ਕਾਹਦਾ ਉਪਕਾਰ, ਸੱਜਣ ਹੁਣ ਕੀ ਕਰੀਏ ?

ਬੇੜੀ, ਚੱਪੂ, ਮੌਸਮ, ਉਲਟੇ ਪੁਲਟੇ ਹਨ
ਲੰਘਣਾ ਵੀ ਹੈ ਪਾਰ, ਸੱਜਣ ਹੁਣ ਕੀ ਕਰੀਏ ?

ਵਿੱਚ ਵਿਛੋੜੇ ਕੁਝ ਵੀ, ਚੰਗਾ ਲੱਗਦਾ ਨਹੀ
ਸੋਂਹਦੀ ਨਹੀ ਬਹਾਰ, ਸੱਜਣ ਹੁਣ ਕੀ ਕਰੀਏ ?

'ਪੰਛੀ' ਨੂੰ ਕਿਉਂ ਮਾਰਨ ਲੱਗੇ, ਇਹ ਨਾ-ਚੀਜ਼ ਵਿਚਾਰਾ
ਇਹ ਲੋਕਾਂ ਦਾ ਪਿਆਰਾ 'ਪੰਛੀ', ਮਿੱਠੜੇ ਬੋਲ ਸੁਣਾਵੇ।

ਕਿਉਂ ਭਲਾ ਕਰਦੇ ਹੋ ਬੀਬਾ ਖ਼ੁਦਕਸ਼ੀ ?
ਜੀਣ ਲਈ ਮਿਲਦੀ ਹੈ ਮੁਸ਼ਕਿਲ ਜ਼ਿੰਦਗੀ

ਕਰਦਾਂ ਜਦੋਂ ਸੇਵਾ ਕਿਸੇ ਮਜ਼ਲੂਮ ਦੀ
ਕਰ ਰਿਹਾਂ ਜੀਕਣ ਮੈਂ ਕੋਈ ਬੰਦਗੀ

ਬਾਕੀ ਸਭ ਕੁਝ ਮੈਂ ਵਿਦਵਾਨਾਂ ਤੇ ਪਾਠਕਾਂ ਉਤੇ ਛੱਡਦਾ ਹਾਂ ਪਰ ਇਸ ਵਿਚਲੇ ਰਸ-ਰੰਗ ਨੂੰ ਮਾਣਨ ਤੇ ਪਛਾਣਨ ਲਈ ਪੰਜਾਬੀ ਪਿਆਰਿਆਂ ਨੂੰ ਅਪੀਲ ਕਰਦਾ ਹਾਂ।

ਐੱਸ.ਤਰਸੇਮ (ਡਾ.)

ਮਾਲੇਰਕੋਟਲਾ
ਮਿਤੀ : 08-04-2005

# ਆਤਮ-ਕਥਨ

ਜੀਵਨ ਪੈਂਡਾ, ਬਿਖੜਾ ਬਿਖੜਾ
ਸਾਹਿਤਕ ਸਫ਼ਰ ਵੀ, ਉਘੜਾ ਦੁਘੜਾ

ਕੋਈ ਲੰਮੀ ਚੌੜੀ ਗੱਲ ਨਹੀਂ ਕਰਨੀ, ਬੱਸ ਉਪਰੋਕਤ ਦੋ ਕੁ ਵਾਕਾਂ 'ਤੇ ਵਿਚਾਰ ਕਰਕੇ ਕੁਝ ਸ਼ਬਦ ਆਖਣ ਦਾ ਵਿਚਾਰ ਹੈ। ਇਹਨਾਂ ਦੋ ਸਤਰਾਂ ਵਿਚ ਮੇਰੇ ਜੀਵਨ ਦੀ ਸਚਾਈ ਛੁਪੀ ਹੋਈ ਹੈ। ਇਸ ਵਿਚ ਹੀ ਇਸ ਗ਼ਜ਼ਲ ਸੰਗ੍ਰਹਿ ਬਾਰੇ ਵੀ ਵਿਚਾਰ ਆ ਜਾਣੇ ਹਨ। ਬਹੁਤ ਹੀ ਸੰਖੇਪ ਸ਼ਬਦਾਂ ਵਿਚ ਗੱਲ ਸਪਸ਼ਟ ਹੋ ਜਾਵੇਗੀ।

ਰਿਆਸਤ ਮਾਲੇਰਕੋਟਲਾ ਦੇ ਵੱਡੇ ਪਿੰਡਾਂ ਵਿਚੋਂ ਕੰਗਣਵਾਲ ਮੇਰਾ ਜੱਦੀ ਪਿੰਡ ਹੈ ਜੋ ਹੁਣ ਜ਼ਿਲ੍ਹਾ ਸੰਗਰੂਰ ਵਿਚ ਹੈ। ਮਾਤਾ-ਪਿਤਾ ਦਾ ਨਾਮ ਮੁਕੰਦ ਕੌਰ—ਸ਼੍ਰੀ ਰਾਮ ਕਿਸ਼ਨ ਸਿੰਘ ਹਨ। ਮੇਰਾ ਜਨਮ ਸ਼ਿਲਪੀ ਪਰਿਵਾਰ ਵਿਚ ਹੋਇਆ। ਕਿਰਤ-ਕਮਾਈ ਕਰਕੇ ਗੁਜ਼ਾਰਾ ਕਰਨ ਵਾਲੇ ਸਨ। ਮੈਂ ਆਪਣੀ ਜਨਮ ਮਿਤੀ ਬਾਰੇ ਬਹੁਤ ਚਿਰ ਜਾਣ ਹੀ ਨਹੀਂ ਸਕਿਆ। ਮੇਰੇ ਸਰਟੀਫਿਕੇਟਾਂ ਵਿਚ ਜਨਮ ਮਿਤੀ 1-1-1935 ਹੈ ਪਰ ਇਹ ਸਹੀ ਜਨਮ ਮਿਤੀ ਨਹੀਂ, ਕਿਉਂਕਿ ਮੇਰੇ ਮਾਤਾ ਜੀ (ਬੇਬੇ ਜੀ) ਸਦਾ ਇਉਂ ਹੀ ਆਖਦੇ ਸਨ—'ਲੈ ਪੁੱਤ ਤੇਰਾ ਜਨਮ ਦਿਨ ਬੁਧਵਾਰ, 10 ਹਾੜ੍ਹ ਸੰਗਰਾਂਦੀ, ਸਵੇਰੇ 9 ਵਜੇ ਦਾ ਹੈ ਤੇ ਤੂੰ ਆਪਣੀ ਵੱਡੀ ਭੈਣ ਸੀਤੋ (ਸੁਰਜੀਤ ਕੌਰ) ਨਾਲੋਂ ਚਾਰ ਕੁ ਸਾਲ ਛੋਟਾ ਹੈਂ।' ਪਰ ਮੈਨੂੰ ਵੱਡੀ ਭੈਣ ਦੀ ਜਨਮ ਮਿਤੀ ਦਾ ਵੀ ਪਤਾ ਨਹੀਂ ਸੀ। ਇਹ ਇਕ ਹੋਰ ਬੁਝਾਰਤ ਸੀ। ਮੈਂ ਆਪਣੇ ਭਣੋਈਏ ਸ.ਗੁਲਜ਼ਾਰ ਸਿੰਘ ਨੂੰ ਪੁੱਛਿਆ, ਵੱਡੀ ਭੈਣ ਦੀ ਉਮਰ ਬਾਰੇ ਤਾਂ ਉਸ ਨੇ ਮੈਨੂੰ ਸਹੀ ਜਨਮ ਮਿਤੀ ਸੀਤੋ ਭੈਣ ਦੇ ਪਾਸਪੋਰਟ ਤੋਂ ਵਿਖਾ ਦਿੱਤੀ ਜੋ 25-8-1927 ਹੈ। ਗੱਲ ਸਾਫ਼ ਹੋ ਗਈ। ਮੈਂ ਚਾਰ ਸਾਲ ਛੋਟਾ ਹੋਇਆ। ਤਾਂ ਮੇਰਾ ਜਨਮ 1931 ਵਿਚ ਹੀ

ਹੋਵੇਗਾ। ਮਹੀਨਾ ਨਿਸਚਤ ਕਰਨ ਵਾਸਤੇ ਹਾੜ੍ਹ ਤੋਂ ਪਤਾ ਚਲਦਾ ਹੈ ਕਿ ਇਹ ਜੂਨ ਦਾ ਮਹੀਨਾ ਹੁੰਦਾ ਹੈ। ਇਸ ਹਿਸਾਬ ਜੰਤਰੀ ਦੀ ਸਹਾਇਤਾ ਨਾਲ ਮੇਰੇ ਜਨਮ ਦੀ ਮਿਤੀ 24-6-1931 ਬਣਦੀ ਹੈ ਤੇ ਮੈਂ ਹੁਣ ਜੀਵਨ ਦੇ 73ਵੇਂ ਵਰ੍ਹੇ ਵਿਚ ਪ੍ਰਵੇਸ਼ ਕੀਤਾ ਹੋਇਆ ਹੈ। ਮੇਰਾ ਨਾਨਕਾ ਪਿੰਡ 'ਪੰਜਗਰਾਈਆਂ' (ਫਤਹਿਗੜ੍ਹ) ਜ਼ਿਲ੍ਹਾ ਸੰਗਰੂਰ ਹੈ। ਬਹੁਤੇ ਲੋਕਾਂ ਨੂੰ ਇਹੋ ਜਾਣਕਾਰੀ ਰਹੀ ਹੈ ਕਿ ਮੇਰਾ ਪਿੰਡ ਪੰਜਗਰਾਈਆਂ ਹੀ ਹੈ, ਕਿਉਂਕਿ ਮੇਰਾ ਬਹੁਤਾ ਸਮਾ ਨਾਨਕਿਆਂ ਵਿਚ ਹੀ ਗੁਜ਼ਰਿਆ ਹੈ। ਪਹਿਲਾਂ ਮੇਰਾ ਨਾਨਕਾ ਪਰਿਵਾਰ ਬਾਰ ਵਿਚ ਰਹਿੰਦਾ ਸੀ ਕਾਫ਼ੀ ਅਰਸੇ ਤੋਂ ਤੇ ਮੈ ਵੀ ਉਥੇ ਹੀ ਰਿਹਾ ਬਾਰ ਵਿਚ। ਚੱਕ ਨੰਬਰ 301, ਡਾਕਖਾਨਾ ਗੋਜਰਾ, ਤਹਿਸੀਲ ਟੋਬਾ ਟੇਕ ਸਿੰਘ ਤੇ ਜ਼ਿਲ੍ਹਾ ਲਾਇਲਪੁਰ, ਹੁਣ ਪਾਕਿਸਤਾਨ ਵਿਚ ਹੈ। ਇਹ ਵੀ ਹੋ ਸਕਦਾ ਹੈ ਕਿ ਮੈ ਪਹਿਲੀ ਜਮਾਤ ਵਿਚ ਪਿੰਡ ਕੰਗਣਵਾਲ ਸਕੂਲ ਵਿਚ ਦਾਖਲ ਹੋਇਆ ਹੋਵਾਂ ਪਰ ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਮੈਂ ਪ੍ਰਾਇਮਰੀ ਦੀਆ ਚਾਰ ਜਮਾਤਾਂ ਚੱਕ ਨੰਬਰ 301 ਵਿਚੋਂ ਹੀ ਕੀਤੀਆਂ ਤੇ ਬਾਅਦ ਵਿਚ ਗੋਜਰਾ ਹਾਈ ਸਕੂਲ ਵਿਚ ਪੰਜਵੀਂ ਜਮਾਤ ਵਿਚ ਦਾਖਲ ਹੋਇਆ ਸੀ। ਪਾਕਿਸਤਾਨ ਬਣਨ ਸਮੇਂ 1947 ਵਿਚ ਮੈ ਨੌਵੀਂ ਜਮਾਤ ਵਿਚ ਪੜ੍ਹਦਾ ਸੀ। ਉਦੋਂ ਉਮਰ 15 ਕੁ ਵਰ੍ਹਿਆਂ ਦੀ ਤਾਂ ਹੋਵੇਗੀ ਹੀ। ਇਹ ਹਯਾਤੀ ਬੱਸ ਬਿਖੜੇ ਪੈਂਡੇ ਵਾਲੀ ਰਹੀ ਹੈ। ਇਹ ਗੱਲ ਧਿਆਨ ਵਿਚ ਰੱਖਣੀ ਹੈ ਕਿ ਇਹਨਾਂ 15 ਵਰ੍ਹਿਆਂ ਵਿਚ ਮੈਨੂੰ ਕੰਗਣਵਾਲ ਰਹਿਣ ਦਾ ਸਮਾਂ ਮਸਾਂ ਸਾਲ ਛਿਮਾਹੀ ਹੀ ਮਿਲਿਆ।

ਦੇਸ਼ ਦਾ ਬਟਵਾਰਾ, ਉਜਾੜਾ, ਬਰਬਾਦੀ, ਨੁਕਸਾਨ, ਕਤਲੋਗਾਰਤ, ਨਫ਼ਰਤ, ਮਜ਼ਬੀ ਜਨੂੰਨ ਮੈਂ ਆਪਣੀਆਂ ਅੱਖਾਂ ਨਾਲ ਵੇਖਿਆ। ਮੈਂ ਇਸ ਦੀ ਵਿਆਖਿਆ ਵਿਚ ਨਹੀਂ ਜਾਣਾ। ਬੱਸ ਏਨਾ ਕੁ ਹੀ ਕਹਾਂਗਾ ਕਿ ਇਹ ਵਰਤਾਰਾ ਬੜਾ ਭਿਆਨਕ ਸੀ। ਮੇਰੇ ਹੁਣ ਵੀ ਲੂੰ-ਕੰਡੇ ਖੜ੍ਹੇ ਹੋ ਜਾਂਦੇ ਹਨ ਜਦੋਂ ਕਿਤੇ ਇਕਾਂਤ ਵਿਚ ਯਾਦਾਂ ਦਾ ਸਿਲਸਿਲਾ ਜੁੜਦਾ ਹੈ। 10 ਅਗਸਤ, 1947 ਨੂੰ ਪਿੰਡ ਚੱਕ ਨੰਬਰ 301 ਤੋਂ ਬੋਰੀਆ ਬਿਸਤਰਾ ਗੋਲ ਕਰਕੇ ਸਭ ਮਜਬੂਰੀ ਵੱਸ ਉਸ ਜ਼ਰਖੇਜ਼ ਧਰਤੀ ਨੂੰ ਛੱਡ ਆਏ। 50 ਮੀਲਾਂ ਦੇ ਕਾਫ਼ਲੇ ਵਿਚ ਸਫ਼ਰ (ਜੜ੍ਹਾਂ ਵਾਲੇ) ਤੱਕ ਆਪਣੀ ਹਥਿਆਰਬੰਦ ਸ਼ਕਤੀ ਨਾਲ ਤੈਅ ਹੋਇਆ। ਉਸ ਤੋਂ ਬਾਅਦ ਮਿਲਟਰੀ ਦੀ ਸਹਾਇਤਾ ਮਿਲ ਗਈ। ਬਾਹਰਲੇ ਪਾਸੇ ਤੋਂ ਤਾਂ ਨਿਸਚਿੰਤ ਹੋਏ ਪਰ ਖਾਣ-ਪਾਣ, ਰਾਸ਼ਨ ਪਾਣੀ ਦੀਆਂ ਮੁਸ਼ਕਲਾਂ—ਹੇ ਰਾਮ ! ਕੁਝ ਕਹਿਣ ਦੀ ਬਾਤ ਨਹੀਂ। ਰਾਹ ਵਿਚ ਬੀਮਾਰੀ ਨਾਲ ਜਾਨਾਂ ਬਹੁਤ ਗਈਆਂ ਪਰ ਸਾਡੇ ਜੀਆਂ ਵਿਚੋਂ ਕੋਈ ਨਹੀਂ ਗੁਜ਼ਰਿਆ। ਸਭ ਸਹੀ ਸਲਾਮਤ ਆਜ਼ਾਦ ਭਾਰਤ ਵਿਚ ਉਜੜ ਕੇ ਰਫਿਊਜ਼ੀ ਬਣ ਗਏ। ਮੈਂ ਆਪਣੇ ਨਾਨਕੇ ਪਰਿਵਾਰ ਨਾਲ ਸੀ—ਅਸੀ—ਮੈਂ, ਮੇਰੀ ਮਾਤਾ, ਵੱਡੀ ਭੈਣ ਤੇ ਛੋਟੀ ਭੈਣ ਭੋਲਾਂ

ਕੰਗਣਵਾਲ ਜੱਦੀ ਪਿੰਡ ਆ ਗਏ। ਨਾਨਕਾ ਪਰਿਵਾਰ ਆਪਣੇ ਜੱਦੀ ਪਿੰਡ ਪੰਜਗਰਾਈਆ ਟਿਕ ਗਿਆ। ਇਕ ਮਾਮਾ ਜੀ ਗਿਆਨੀ ਗੁਰਦੇਵ ਸਿੰਘ ਰਾਇਕੋਟ ਆਪਣਾ ਕੰਮ ਕਰਨ ਲੱਗੇ। ਘਰ ਅਲਾਟ ਹੋ ਗਿਆ। ਪੰਜਗਰਾਈਆਂ ਵਿਚ ਮੇਰੇ ਨਾਨਾ ਜੀ ਖ਼ੁਸ਼ੀ ਰਾਮ, ਨਾਨੀ ਬੱਸੋ, ਮਾਮਾ ਹਰਦੇਵ ਸਿੰਘ, ਮਾਮੀ ਜੰਗੀਰ ਕੌਰ, ਪਾਸ਼ੋ ਤੇ ਦਰਸ਼ਨੋ ਦੋ ਬੇਟੀਆਂ ਨੇ ਵਸੇਬਾ ਕੀਤਾ। ਇਹ ਜ਼ਿਕਰ ਕਿਉਂ ਕੀਤਾ ਹੈ, ਇਹ ਬਿਖੜੇ ਪੈਂਡੇ ਦਾ ਹਿੱਸਾ ਹੀ ਤਾਂ ਹੈ। ਮੈਂ ਕੰਗਣਵਾਲ ਫੇਰ ਵੀ ਨਾ ਟਿਕ ਸਕਿਆ। ਇਹ ਪਰਿਵਾਰਕ ਔਖ ਹੀ ਸਮਝੋ। ਵਿਆਖਿਆ ਵਿਚ ਨਹੀਂ ਜਾਣਾ। ਮੈਨੂੰ ਕੁਝ ਕੁ ਮਹੀਨਿਆਂ ਪਿੱਛੋਂ ਹੀ ਪੰਜਗਰਾਈਆਂ ਜਾਣਾ ਪਿਆ। ਕੰਮ-ਕਾਰ ਵਿਚ ਹੱਥ ਵਟਾਉਣਾ ਸ਼ੁਰੂ ਕੀਤਾ। ਪੜ੍ਹਾਈ ਠੱਪ ਹੋ ਗਈ। ਮੈਂ ਆਪਣੇ ਵੱਡੇ ਮਾਮਾ ਜੀ ਕੋਲ ਰਾਇਕੋਟ ਜਾਂਦਾ ਹੀ ਰਹਿੰਦਾ ਸੀ। ਗੁਰੂਦੁਆਰਾ ਟਾਹਲੀਆਣਾ ਸਾਹਿਬ (ਦਸ਼ਮੇਸ਼ ਪਿਤਾ) ਦਾ ਸਮਾਗਮ ਹੁੰਦਾ ਹੈ। ਇਹ ਵੇਖਣ ਜਾਂਦੇ ਸੀ। ਮੇਰੇ ਨਾਲ ਮੇਰੀ ਮਾਸੀ ਜੀ ਮਾਨ ਕੌਰ ਦਾ ਸਪੁੱਤਰ ਜੀਤ ਸਿੰਘ ਵੀ ਹੁੰਦਾ ਸੀ। ਮੈਂ ਆਪਣੇ ਮਾਮਾ ਜੀ ਨੂੰ ਸਹਿਵਨ ਹੀ ਆਖ ਦਿੱਤਾ, ਮੈਨੂੰ ਪੜ੍ਹਨ ਲਾ ਦਿਉ। ਉਹ ਕਹਿੰਦੇ, "ਠੀਕ ਹੈ।" ਸਕੂਲ ਦਾਖਲ ਹੋਣ ਵਾਸਤੇ ਕੋਲ ਸਰਟੀਫਿਕੇਟ ਕੋਈ ਨਹੀਂ ਸੀ। ਪਾਕਿਸਤਾਨ ਤੋਂ ਜਾਨਾਂ ਬਚਾ ਕੇ ਮਸਾਂ ਆਏ। ਇਸ ਦੀ ਕਾਰਵਾਈ ਲਈ ਜਗਰਾਵੀਂ ਜਾਣਾ ਪਿਆ। ਉਥੋਂ ਹਲਫੀਆ ਬਿਆਨ ਦੇ ਕੇ ਤਸਦੀਕ ਕਰਵਾਇਆ ਕਿ ਸਾਡਾ ਭਾਣਜਾ 1947 ਵਿਚ ਨੌਵੀਂ ਜਮਾਤ ਵਿਚ ਪੜ੍ਹਦਾ ਸੀ। ਹੁਣ ਨੌਵੀਂ ਜਮਾਤ ਵਿਚ ਦਾਖਲ ਹੋਣਾ ਹੈ। ਸਕੂਲ ਵਿਚ ਵੀ ਇਹ ਔਖ ਆਈ ਕਿ ਦਾਖਲਾ ਟੈਸਟ ਲੈ ਕੇ ਹੋਵੇਗਾ। ਮੈਂ ਤਾਂ ਦੋ ਢਾਈ ਸਾਲ ਪੜ੍ਹਾਈ ਨਾਲੋਂ ਟੁੱਟਿਆ ਹੋਇਆ ਸੀ। ਪਰ ਬੇਨਤੀ ਕਰਨ 'ਤੇ ਕੁਝ ਸ਼ਰਤਾਂ ਅਧੀਨ ਦਾਖਲਾ ਮਿਲ ਗਿਆ। ਜਦੋਂ ਮਨ ਵਿਚ ਸ਼ੌਕ ਹੋਵੇ ਤਾਂ ਕੋਈ ਕੰਮ ਔਖਾ ਨਹੀਂ ਹੁੰਦਾ। ਮੈਂ ਤਿਮਾਹੀ ਇਮਤਿਹਾਨ ਵਿਚ ਬਹੁਤ ਵਧੀਆ ਨੰਬਰ ਲੈ ਕੇ ਵਿਖਾਏ। ਫੇਰ ਬਹੁਤ ਮਿਹਨਤ ਕੀਤੀ। ਉਦੋਂ ਸਾਰੇ ਵਿਸ਼ੇ ਅੰਗਰੇਜ਼ੀ ਵਿਚ ਹੀ ਪੜ੍ਹਨੇ ਪੈਂਦੇ ਸਨ। ਇਹ 1950 ਦੀਆਂ ਬਾਤਾਂ ਹਨ। ਤਾਰੀਖ ਜੁਗਰਾਫੀਆ ਹੀ ਇਕੱਲਾ ਉਰਦੂ ਵਿਚ ਲਿਖਣਾ ਸੀ। ਸਾਇੰਸ, ਡਰਾਇੰਗ ਨਾਲ ਦਸਵੀਂ ਆਪਣੀ ਜਮਾਤ ਦੇ ਟਾਪ ਦੇ ਵਿਦਿਆਰਥੀਆਂ ਨਾਲ ਮੋਢਾ ਮੇਚ ਕੇ ਕੀਤੀ। ਖੇਡਾਂ ਵਿਚ ਵੀ ਹਿੱਸਾ ਲਿਆ। 1952 ਵਿਚ ਮੈਟ੍ਰਿਕ ਕਰ ਲਈ। 1953 ਵਿਚ ਗਿਆਨੀ, 1954 ਵਿਚ ਐਫ.ਏ. (ਇੰਗਲਿਸ਼) ਕਰਕੇ ਬੀ.ਏ. ਵਾਸਤੇ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ। ਪਰ ਇਸੇ ਦੌਰਾਨ ਰਾਇਕੋਟ ਛੱਡ ਕੇ ਪੰਜਗਰਾਈਆਂ ਫੇਰ ਆਉਣਾ ਪਿਆ। ਫੇਰ ਕੰਮ-ਕਾਰ ਵਿਚ ਹਿੱਸਾ ਲੈਣਾ ਪਿਆ। ਟਿਕਣਾ ਨਹੀਂ ਮਿਲਿਆ। 1955 ਵਿਚ ਮੇਰੀ ਸ਼ਾਦੀ ਬਰਨਾਲੇ ਹੋ ਗਈ। ਇਹ ਰਿਸ਼ਤਾ ਮੇਰੇ ਮਾਮਾ ਜੀ ਦੇ ਸਹੁਰਿਆਂ ਵਿਚੋਂ ਸੀ। ਸ਼੍ਰੀਮਤੀ

ਜਸਵੰਤ ਕੌਰ ਸ੍ਰੀ ਚੰਨਣ ਸਿੰਘ ਜੰਡੂ, ਧੰਨ ਕੌਰ ਦੀ ਧੀ ਮੇਰੀ ਪਤਨੀ ਬਣ ਗਈ ਤੇ ਬਰਨਾਲੇ ਆਉਣ-ਜਾਣ ਹੋਣਾ ਹੀ ਸੀ। ਮੇਰੇ ਮਾਤਾ ਜੀ ਦਾ ਖ਼ਿਆਲ ਸੀ ਕਿ ਕੰਗਣਵਾਲ ਤਾਂ ਕੁਝ ਲੈਣ-ਦੇਣ ਨੂੰ ਨਹੀਂ, ਚਲੋ ਕਰਤਾਰ ਮਾਮੇ ਕੋਲ ਰਹਿ ਕੇ ਆਪਣਾ ਜੀਵਨ ਸੌਖ ਨਾਲ ਕੱਟ ਲਵੇਗਾ ਪਰ ਇੰਜ ਨਹੀਂ ਹੋਇਆ। ਸਭ ਕੁਝ ਹੀ ਉਲਟਾ-ਪੁਲਟਾ ਹੋ ਗਿਆ। ਹੁਣ ਰੈਣ-ਬਸੇਰਾ ਕਿਥੇ ਬਣਾਇਆ ਜਾਵੇ ? ਬੜੀ ਔਖ ਤੇ ਦੁਵਿਧਾ ਵਿਚ ਫਸ ਗਿਆ। ਨਾ ਕੰਗਣਵਾਲ, ਨਾ ਪੰਜਗਰਾਈਆਂ। ਨਾ ਦਾਦਕੇ, ਨਾ ਨਾਨਕੇ। ਬੜੀ ਮੁਸ਼ਕਿਲ ਨਾਲ 1958 ਵਿਚ ਮਾਲੇਰਕੋਟਲੇ ਨਵੀਂ ਅਬਾਦੀ ਵਿਚ ਰਹਿਣ ਜੋਗਾ ਘਰ ਬਣਾਇਆ। ਘਰ ਬਨਾਣ ਵਿਚ ਮਾਮਿਆਂ (ਦੋਹਾਂ) ਨੇ ਪੂਰੀ ਸਹਾਇਤਾ ਕੀਤੀ, ਉਸਾਰੀ ਆਦਿ ਦੇ ਕੰਮਾਂ ਵਿਚ। ਮੈਂ ਓਦੋਂ ਬੀ.ਏ. ਇੰਗਲਿਸ਼ ਦਾ ਇਮਤਿਹਾਨ ਦੇਣਾ ਸੀ। ਸਭ ਘੁਰਲ ਹੋ ਗਿਆ। ਮੇਰੀ ਮਾਤਾ ਜੀ, ਪਤਨੀ, ਮੇਰੀ ਬੇਟੀ ਰਾਣੀ ਮੇਰੇ ਕੋਲ ਆ ਗਏ। ਭਾਵੇਂ ਏਨੀ ਛੇਤੀ ਇੰਜ ਹੋਣ ਦੀ ਸੰਭਾਵਨਾ ਨਹੀਂ ਸੀ ਪਰ ਹੋ ਗਿਆ। ਪੈਂਡਾ ਜਿਉਂ ਬਿਖੜਾ ਹੈ ਪਰ ਮੈਂ ਡੋਲਿਆ ਨਹੀਂ। ਮਨ ਵਿਚ ਉਤਾਰ-ਚੜ੍ਹਾ ਤਾਂ ਬਹੁਤ ਆਉਂਦੇ ਰਹੇ ਪਰ ਮਨ ਤਕੜਾ ਕਰਕੇ ਡਟ ਗਿਆ। ਹਰ ਪੱਖ ਤੋਂ ਜੀਵਨ ਸੰਘਰਸ਼ਮਈ ਰਿਹਾ। ਸਾਥੀ ਵਧੀਆ ਬਣ ਗਏ। ਕਰਮਚਾਰੀ/ਅਧਿਆਪਕ ਵਰਗ ਲਈ ਕੰਮ ਕੀਤਾ, ਜ਼ੁੰਮੇਵਾਰੀਆਂ ਨਿਭਾਈਆਂ। ਜੀਵਨ ਸ਼ਕਤੀ ਚੰਗੇ ਪਾਸੇ ਲਾਈ। ਫੇਰ ਕਿਸੇ ਵੱਲ ਨਹੀਂ ਵੇਖਿਆ। ਨਾ ਦਾਦਕਿਆਂ ਵੱਲ, ਨਾ ਨਾਨਕਿਆਂ ਵੱਲ। ਇਹਸਾਸ ਹੋਇਆ ਕਿ ਇਹ ਤਾਂ ਜੀਵਨ ਦਾ ਵਰਤਾਰਾ ਇਵੇਂ ਹੀ ਹੁੰਦਾ ਹੈ। ਦੋਸ਼ ਕਿਸੇ ਨੂੰ ਕੀ ਦੇਣਾ ਹੈ। ਪਰ ਦੋਸਤ ਦੁਸ਼ਮਣ ਦੀ ਪਹਿਚਾਣ ਹੋ ਗਈ। ਜੀਵਨ ਸਫਲਤਾ ਵੱਲ ਵਧਿਆ। 1997 ਤੋਂ ਜਦੋਂ ਪਤਨੀ ਜਸਵੰਤ ਕੌਰ ਸੁਰਗਵਾਸ ਹੋ ਗਈ ਤਾਂ ਜੀਵਨ ਦਾ ਪਾਸਾ ਫੇਰ ਪਲਟ ਗਿਆ। ਬੇਟੀਆਂ ਰਾਣੀ (ਪ੍ਰਿਤਪਾਲ ਕੌਰ), ਅਮਰਜੀਤ ਕੌਰ ਵਿਆਹੀਆਂ ਗਈਆਂ। ਆਪਣੇ ਸਹੁਰੇ ਘਰੀਂ ਸੁਖੀ ਵਸਦੀਆਂ ਹਨ। ਵੇਖੋ ਜੀ, ਫੇਰ ਉਖੇੜਾ ਵੱਜਿਆ। ਸਮਾਂ ਬੜਾ ਪ੍ਰਬਲ ਹੈ। ਬੰਦੇ ਨੂੰ ਕਿਤੇ ਦੀ ਕਿਤੇ ਵਗਾਹ ਮਾਰਦਾ ਹੈ ਤੇ ਬੰਦਾ ਵੇਖਦਾ ਹੀ ਰਹਿ ਜਾਂਦਾ ਹੈ। ਵੱਡੀ ਬੇਟੀ ਕਾਫ਼ੀ ਸਮੇਂ ਤੋਂ ਮੁਹਾਲੀ ਹੀ ਰਹਿੰਦੀ ਹੈ। ਮੇਰਾ ਦਾਮਾਦ ਇਕਬਾਲ ਸਿੰਘ ਮੁਹਾਲੀ ਹੀ ਸਰਵਿਸ ਕਰਦਾ ਹੈ। ਅਮਰਜੀਤ ਕੌਰ ਜੋ ਐਮ.ਏ., ਬੀ.ਐੱਡ. ਹੈ, ਉਸ ਨੂੰ ਸਰਕਾਰੀ ਸਰਵਿਸ ਮਿਲ ਗਈ 1997 ਵਿਚ। ਉਸ ਦੀ ਐਡਜਸਟਮੈਂਟ ਵੀ ਦਾਮਾਦ ਬੇਟੇ ਸੁਰਜੀਤ ਨੇ ਹਿੰਮਤ ਕਰਕੇ ਮੁਹਾਲੀ ਨੇੜੇ ਰੋਪੜ ਕਰਵਾ ਲਈ। ਦੋਵੇਂ ਭੈਣਾਂ ਮੁਹਾਲੀ ਹੋ ਗਈਆਂ। ਚਲੋ ਸੁੱਖ ਦਾ ਸਾਹ ਆਇਆ ਤੇ ਮੈਂ ਵੀ ਜੂਨ 1998 ਤੋਂ ਡੇਰਾ ਛੋਟੀ ਬੇਟੀ ਕੋਲ ਮੁਹਾਲੀ ਲਾ ਲਿਆ। ਉਸ ਦੇ ਬੱਚੇ ਛੋਟੇ ਸਨ—ਸੀਤ ਤੇ ਸਤਵੰਤ। ਮੇਰਾ ਮਨ ਪਰਚਿਆ ਰਹਿੰਦਾ। ਮਾਲੇਰਕੋਟਲਾ

ਛੱਡਣਾ ਪਿਆ, ਜਿਥੇ ਮੇਰੀ ਕਰਮ-ਭੂਮੀ ਸੀ। ਮਨ ਨੂੰ ਉਦਰੇਵਾਂ ਹੋਇਆ ਪਰ ਭਾਣਾ ਮੰਨ ਲਿਆ। ਭਾਵੇਂ ਬੇਟੀ ਅਮਰਜੀਤ ਕੋਲ ਰਹਿ ਕੇ ਕੋਈ ਔਖ ਨਹੀਂ ਸੀ। ਮੇਰਾ ਦਾਮਾਦ ਸੁਰਜੀਤ ਸਿੰਘ ਖ਼ੂਬ ਸੇਵਾ ਭਾਵਨਾ ਵਾਲਾ ਬੱਚਾ ਹੈ। ਮੈਂ ਆਪਣੇ ਮਨ ਵਿਚੋਂ ਪੁੱਤਰ ਨਾ ਹੋਣ ਵਾਲੀ ਭਾਵਨਾ ਵਗਾਹ ਮਾਰੀ। ਭਾਵੇਂ ਮੈਂ ਧੀਆਂ ਨੂੰ ਪੁੱਤਾਂ ਨਾਲੋਂ ਵੀ ਵੱਧ ਚਾਵਾਂ ਤੇ ਲਾਡਾਂ ਨਾਲ ਪਾਲਿਆ ਹੈ ਤੇ ਧੀਆਂ ਪੁੱਤਾਂ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਪਰ ਸਮਾਜਕ ਵਰਤਾਰਾ ਹੀ ਇਹੋ ਜਿਹਾ ਹੈ ਕਿ ਮਨ ਕਈ ਵਾਰੀ ਇੰਜ ਵੀ ਸੋਚ ਜਾਂਦਾ ਹੈ। ਜਦੋਂ ਬੁਢਾਪੇ ਦੀ ਸੇਵਾ ਸੰਭਾਲ ਦਾ ਯਕੀਨ ਹੋ ਜਾਵੇ ਫੇਰ ਕੋਈ ਤੌਖਲਾ ਨਹੀਂ ਰਹਿੰਦਾ ਮਨ ਵਿਚ। ਸੱਚ ਜਾਣੋ।

ਮਈ, 1999 ਵਿਚ ਕੁਝ ਦਿਨਾਂ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗਤ ਵਿਚ ਯੂ.ਕੇ. ਦਾ ਸੁਹਾਵਣਾ ਦੌਰਾ ਮਾਣਿਆਂ। ਮਨ ਕਈ ਹੁਲਾਰਿਆਂ ਵਿਚੋਂ ਗੁਜ਼ਰਿਆ। ਇਸੇ ਸਾਲ ਨਵੰਬਰ ਵਿਚ ਨੱਕ ਵਿਚੋਂ ਖ਼ੂਨ ਵਗਣ ਨਾਲ ਸਰੀਰ ਢਿੱਲਾ ਹੋ ਗਿਆ। ਸਾਲ ਕੁ ਵਿਚ ਸੰਭਲਿਆ ਮਸਾਂ ਹੀ। 2003 ਤਕ ਮੁਹਾਲੀ ਵਿਚ ਰਹਿੰਦਿਆਂ ਆਪਣੀਆਂ ਸਹੂਲਤਾਂ ਅਨੁਸਾਰ ਮਕਾਨਾਂ ਦੀ ਤਬਦੀਲੀ ਕਰਨੀ ਪਈ। ਆਪਣਾ ਘਰ 66 ਸੈਕਟਰ ਵਿਚ ਬਣਾਇਆ। ਮਨ ਟਿਕਾਓ ਵਿਚ ਆਇਆ ਪਰ 26 ਜੁਲਾਈ 2002 ਨੂੰ ਐਸਾ ਭਾਣਾ ਵਰਤਿਆ, ਦਿਲ ਵਿਚ ਕਲਾਟ ਕਾਰਨ ਖੱਬਾ ਪਾਸਾ ਜਵਾਬ ਦੇ ਗਿਆ ਪਰ ਤੁਰੰਤ ਸੰਭਾਲ ਨਾਲ ਇਲਾਜ ਹੋਣਾ ਸ਼ੁਰੂ ਹੋ ਗਿਆ ਜੋ ਹੁਣ ਤੱਕ ਜਾਰੀ ਹੈ। 15 ਅਗਸਤ 2003 ਨੂੰ ਬੋਰੀਆ ਬਿਸਤਰਾ ਗੋਲ ਕਰਕੇ ਕੈਨੇਡਾ ਜਾਣਾ ਪਿਆ। ਹੈ ਨਾ ਬਿਖੜਾ ਪੈਂਡਾ ਜੀਵਨ ਦਾ ! ਸਫ਼ਰ ਦੀਆਂ ਕਠਿਨਾਈਆਂ ਤਾਂ ਸਭ ਜਾਣਦੇ ਹਨ ਪਰ ਜਦੋਂ ਸਰੀਰ ਵੀ ਠੀਕ ਨਾ ਹੋਵੇ ਫੇਰ ਹੋਰ ਵੀ ਮੁਸ਼ਕਿਲ ਹੋ ਜਾਂਦੀ ਹੈ। ਬੱਸ ਰਾਮ ਹੀ ਰਾਖਾ ਸਮਝੋ ਤੇ ਕੈਨੇਡਾ ਵਿਚ ਸਮਾਂ ਖ਼ੂਬ ਗੁਜ਼ਰਿਆ। ਭਾਰਤ ਆਣ ਦਾ ਖ਼ਿਆਲ ਛੱਡ ਦਿੱਤਾ। ਪਰ ਫੇਰ ਦੇਸ਼ ਪਰਤਣਾ ਪਿਆ। ਇਲਾਜ ਵੀ ਹੁੰਦਾ ਰਿਹਾ। ਸੇਵਾ ਸੰਭਾਲ ਦਾ ਇੰਤਜ਼ਾਮ ਬੱਚਿਆਂ ਵੱਲੋਂ ਪੂਰਾ ਰਿਹਾ ਪਰ ਸਰੀਰ ਢਿੱਲੇ ਨੂੰ ਕੋਈ ਕੀ ਕਰੇ। ਮਨ ਨਹੀਂ ਡੁਲਾਇਆ। ਇਹੋ ਪੱਖ ਸਭ ਤੋਂ ਚੰਗਾ ਰਿਹਾ ਤੇ ਮੁਹਾਲੀ ਡੇਰਾ ਜਮਾ ਲਿਆ। ਸਿਹਤ ਠੀਕ ਹੋ ਰਹੀ ਹੈ। ਜੀਵਨ ਦਾ ਸਫ਼ਰ ਜਾਰੀ ਹੈ। ਸਾਹਿਤਕ ਸਫ਼ਰ ਵੀ ਜਾਰੀ ਹੈ। ਇਸੇ ਕਾਰਨ ਹੀ ਮਨ-ਬਿਰਤੀ ਉਸਾਰੂ ਪੱਖ ਵੱਲ ਜੁੜੀ ਰਹਿੰਦੀ ਹੈ। ਕੁਝ ਨਾ ਕੁਝ ਰਚਨਾ ਹੁੰਦੀ ਰਹਿੰਦੀ ਹੈ। ਸਾਹਿਤਕ ਮੀਟਿੰਗਾਂ ਵਿਚ ਜਾਇਆ ਨਹੀਂ ਜਾਂਦਾ ਪਰ ਸਾਹਿਤਕ ਮਿੱਤਰ ਮਿਲਦੇ ਰਹਿੰਦੇ ਹਨ। ਮਨ ਹੁਲਾਸ ਵਿਚ ਰਹਿੰਦਾ ਹੈ।

ਹੁਣ ਉਘੜੇ ਦੁਘੜੇ ਸਾਹਿਤਕ ਸਫ਼ਰ ਦੀ ਗੱਲ ਸੁਣ ਲਵੋ : ਇਹ 1954-55 ਤੋਂ ਸ਼ੁਰੂ ਹੈ। ਉਦੋਂ ਧਾਰਮਿਕ ਗੀਤ ਲਿਖਣ ਲੱਗਿਆ। ਸਿੱਖ ਗੁਰੂ ਸਾਹਿਬਾਨ

ਬਾਰੇ ਗੀਤ, ਕਵਿਤਾਵਾਂ। ਮੈਂ ਉਦੋਂ ਰਾਇਕੋਟ ਹੀ ਸਾਂ ਜਦੋਂ ਅਖ਼ਬਾਰਾਂ ਵਿਚ ਦਿੱਤੀਆਂ ਸਮੱਸਿਆਵਾਂ 'ਤੇ ਕਵਿਤਾਵਾਂ ਛਪਦੀਆਂ ਸਨ। 'ਅਜੀਤ' ਅਖ਼ਬਾਰ ਵਿਚ ਸਮੱਸਿਆ ਸੀ—"ਜੇ ਤੇਰੇ ਕੋਲ ਈਮਾਨ ਨਹੀਂ।" ਇਕ ਹੋਰ--"ਕੁਝ ਹਾਲ ਨਹੀਂ ਹੈ ਝੱਲੇ ਦਾ।" ਮੈ ਇਹਨਾਂ ਸਮੱਸਿਆਵਾਂ 'ਤੇ ਇਕ ਇਕ ਬੰਦ ਲਿਖ ਭੇਜਿਆ ਤਾਂ ਛਪ ਗਿਆ। ਬੜੀ ਖ਼ੁਸ਼ੀ ਹੋਈ, ਉਤਸ਼ਾਹ ਮਿਲਿਆ। ਇਸ ਨੂੰ ਸ਼ੁਰੂਆਤ ਸਮਝੋ। ਇਸੇ ਤਰ੍ਹਾਂ 'ਸਤਿਜੁਗ' ਦੇ ਬਸੰਤ ਅੰਕ ਵਿਚ ਵੀ ਇਸੇ ਸਮੇਂ ਵਿਚ ਇਕ ਰਚਨਾ ਛਪ ਗਈ --'ਸੌਹ ਰੱਬ ਦੀ ਫੇਰ ਸੁਆਦ ਆਵੇ।' ਇਹ ਸਤਿਗੁਰੂ ਰਾਮ ਸਿੰਘ ਜੀ ਬਾਰੇ ਹੀ ਲਿਖਣੀ ਸੀ, ਕਿਉਂਕਿ ਬਸੰਤ ਰੁੱਤ ਵਿਚ ਉਹਨਾਂ ਦਾ ਜਨਮ ਹੋਇਆ ਸੀ। ਸੋ ਇਹਨਾਂ ਪੱਤਰਕਾਵਾਂ ਤੋਂ ਇਹ ਸਫ਼ਰ ਆਰੰਭ ਹੋਇਆ ਜਾਣ ਲਵੋ ਤੇ ਹੁਣ ਤਕ ਜਾਰੀ ਹੈ। ਸਮੇਂ ਸਮੇਂ ਕਿਵੇਂ ਤੇ ਕਿਥੋਂ ਉਤਸ਼ਾਹ ਮਿਲਿਆ ਤੇ ਇਹ ਅਲੂਣੀ ਸਿੱਲ ਚੱਟਣੀ ਪਈ। ਸ਼ੌਕ ਨਾਲ, ਔਖ ਨਾਲ ਨਹੀਂ। ਮੈਂ ਆਪਣੇ ਵਿਆਹ ਦਾ ਜ਼ਿਕਰ 1955 ਵਿਚ ਹੋਇਆ ਬਰਨਾਲੇ ਕੀਤਾ ਹੈ ਤੇ ਬਰਨਾਲੇ ਆਉਣਾ-ਜਾਣਾ ਹੋਇਆ। 1956 ਜਨਵਰੀ ਵਿਚ ਮੈਨੂੰ ਸਰਕਾਰੀ ਸਰਵਿਸ ਮਿਲ ਗਈ ਲੀਵ ਅਰੇਂਜਮੈਂਟ ਤੇ ਪੰਜਾਬੀ ਅਧਿਆਪਕ ਵਜੋਂ। ਸਰਕਾਰੀ ਹਾਈ ਸਕੂਲ ਕੋਹਰੀਆਂ (ਸੰਗਰੂਰ) ਵਿਖੇ ਹਾਜ਼ਰ ਹੋਇਆ। ਉਥੇ ਹੀ ਇੰਦਰ ਸਿੰਘ 'ਖਾਮੋਸ਼' ਨੌਕਰੀ ਕਰਦੇ ਸਨ। ਉਹ ਸਾਹਿਤਕ ਰੁਚੀਆਂ ਦੇ ਮਾਲਕ ਸਨ ਤੇ ਮੈ ਵੀ ਸਾਹਿਤ ਸਭਾ ਬਰਨਾਲਾ ਦਾ ਮੈਂਬਰ ਬਣਿਆ 1956 ਵਿਚ। ਨਾਲੇ ਸਾਹਿਤ ਸਭਾ ਦੀਆਂ ਬੈਠਕਾਂ ਵਿਚ ਹਾਜ਼ਰ ਹੋ ਜਾਂਦੇ ਨਾਲੇ ਸਹੁਰਾ ਪਰਿਵਾਰ ਨੂੰ ਮਿਲ ਲੈਂਦੇ। ਉਦੋਂ ਤਾਂ ਬੜਾ ਉਤਸ਼ਾਹ ਸੀ। ਬਰਨਾਲਾ ਸਾਹਿਤ ਸਭਾ ਦੇ ਮੈਂਬਰਾਂ ਨਾਲ ਹੁਣ ਤਕ ਉਵੇਂ ਹੀ ਸਬੰਧ ਜਾਰੀ ਹਨ। ਹੁਣ ਤਾਂ ਬਹੁਤ ਮਿੱਤਰ ਇਨਾਮੀ ਸਾਹਿਤਕਾਰ ਬਣ ਗਏ ਹਨ। ਇਹ ਤਕਰੀਬਨ ਅਗਾਂਹਵਧੂ ਰਚਨਾਵਾਂ ਹੀ ਰਚਦੇ ਸਨ। ਜੈਸੀ ਸੰਗਤ ਵੈਸੀ ਰੰਗਤ ਹੋ ਜਾਂਦੀ ਹੈ। ਬਹੁਤ ਸਾਰੇ ਮਿੱਤਰ ਤਾਂ ਗੁਜ਼ਰ ਹੀ ਗਏ ਹਨ ਪਰ ਸੁੱਖ ਨਾਲ—ਡਾ.ਅਮਰ ਕੋਮਲ, ਸਾਧੂ ਸਿੰਘ ਬੇਦਿਲ, ਰਾਮ ਸਰੂਪ ਅਣਖੀ, ਸੁਰਜੀਤ ਬਰਨਾਲਵੀ, ਇੰਦਰ ਸਿੰਘ ਖਾਮੋਸ਼, ਪ੍ਰੋ.ਐਸ.ਐਸ.ਪਦਮ, ਰਾਮ ਲਾਲ ਪ੍ਰੇਮੀ, ਓਮ ਪ੍ਰਕਾਸ਼ ਗਾਸੋ, ਜਗੀਰ ਸਿੰਘ ਜਗਤਾਰ, ਪ੍ਰੋ.ਪ੍ਰੀਤਮ ਸਿੰਘ ਰਾਹੀ, ਡਾ.ਐੱਸ.ਤਰਸੇਮ, ਪ੍ਰੋ.ਰਵਿੰਦਰ ਭੱਠਲ ਤੇ ਹੋਰ ਜੋ ਬਾਅਦ ਵਿਚ ਮੈਂਬਰ ਬਣੇ ਹਨ। ਉਦੋਂ ਪ੍ਰੋ.ਗੁਰਦਿਆਲ ਸਿੰਘ ਨਾਵਲਕਾਰ ਵੀ ਆਉਂਦੇ ਸਨ। ਬਰਨਾਲਾ ਸ਼ਹਿਰ ਦੇ ਵੱਡੇ ਲੋਕ, ਵਕੀਲ ਤੇ ਸਿਆਸੀ ਬੰਦੇ ਵੀ ਬਹੁਤ ਸਾਰੇ ਮੈਂਬਰ ਸਨ। ਇਹੋ ਜਿਹੀ ਮਹਾਨ ਸਭਾ ਦਾ ਮੈਨੂੰ ਮੁਢਲਾ ਮੈਂਬਰ ਹੋਣ ਦਾ ਮਾਣ ਹੈ, ਜਿੰਨ੍ਹਾਂ ਦੇ ਸਨੇਹ ਤੇ ਸਹਿਯੋਗ ਸਦਕਾ ਮੇਰਾ ਇਹ ਸਫ਼ਰ ਜਾਰੀ ਰਿਹਾ ਹੈ ਭਾਵੇਂ ਉਘੜਾ ਦੁਘੜਾ ਹੀ ਹੈ। ਉਦੋਂ ਵਿਸ਼ੇਸ਼ ਦਿਨਾਂ 'ਤੇ ਵੱਡੇ ਵੱਡੇ ਕਵੀ ਦਰਬਾਰ ਕਰਦੇ ਸੀ। ਬੜਾ ਇਕੱਠ

ਹੁੰਦਾ ਸੀ। ਸਾਡਾ ਮੁਰੈਲੀ ਰਾਮ ਲਾਲ ਪ੍ਰੇਮੀ ਹੀ ਹੁੰਦਾ ਸੀ। ਉਦੋਂ ਭੰਗੜੇ ਤੇ ਗਿੱਧੇ ਦੀ ਟੀਮ ਵੀ ਖੜ੍ਹੀ ਕਰ ਲਈ ਸੀ। ਕਵੀ ਦਰਬਾਰਾਂ ਵਿਚ ਅਸੀਂ ਆਮ ਤੌਰ 'ਤੇ –ਮੈਥੋਂ ਬਿਨਾਂ ਰਾਮ ਸਰੂਪ ਅਣਖੀ, ਇੰਦਰ ਸਿੰਘ ਖਾਮੋਸ਼, ਸਾਧੂ ਸਿੰਘ ਬੇਦਿਲ, ਪ੍ਰੀਤਮ ਸਿੰਘ ਰਾਹੀ, ਪ੍ਰੀਤਮ ਰਸੀਆ, ਪਰਦੀਪ ਅਰਸ਼ੀ, ਅਵਤਾਰ ਟੱਲੇਵਾਲੀਆ, ਕਰਮ ਸਿੰਘ ਰਸੀਆ, ਨਿਰੰਜਨ ਸਿੰਘ ਚੀਮਾ, ਜੰਗ ਸਿੰਘ ਫੱਟੜ, ਜੈ ਰਾਮ ਨਿਰਦੋਸ਼, ਸੰਤ ਰਾਮ ਉਦਾਸੀ ਆਦਿ। ਬੜਾ ਰੰਗ ਮਾਣਦੇ ਸਾਂ। ਤੁਸੀਂ ਹੱਸੋਗੇ ਇਹ ਗੱਲ ਸੁਣ ਕੇ ਕਿ ਅਸੀਂ ਕਵੀ ਦਰਬਾਰ 'ਚੋਂ ਵਿਹਲੇ ਹੋ ਕੇ 'ਰਜਾਈ ਕਵੀ ਦਰਬਾਰ' ਵੀ ਕਰਦੇ ਸਾਂ। ਜਿਥੇ ਆਰਾਮ ਕਰਦੇ ਰਾਤ ਨੂੰ ਉਥੇ ਹੀ ਖ਼ੂਬ ਕਵਿਤਾਵਾਂ ਸੁਣਦੇ ਸੁਣਾਉਂਦੇ। ਇਹ ਕੰਮ ਬਹੁਤ ਖੁੱਲ੍ਹ ਖੁਲਾਸਾ ਹੁੰਦਾ। ਜੋ ਮੂੰਹ ਆਵੇ ਸੋ ਕਹਵੇ। ਕੋਈ ਪੰਦਿਸ਼ ਨਹੀਂ, ਕੋਈ ਪਰਦਾ ਨਹੀਂ। ਹਾਸ ਵਿਅੰਗ ਦੀ ਚੇਟਕ ਇਥੋਂ ਹੀ ਲੱਗੀ ਸੀ।

ਮਈ 1956 ਵਿਚ ਜੇ.ਬੀ.ਟੀ. ਕੇਡਰ ਵਿਚ ਰੈਗੂਲਰ ਨੌਕਰੀ ਮਿਲ ਗਈ। ਸਕੂਲ ਮਿਲਿਆ ਨਰਵਾਣਾ ਤਹਿਸੀਲ ਦਾ ਢਾਕਲ ਪ੍ਰਾਇਮਰੀ ਸਕੂਲ। ਬੜਾ ਓਪਰਾ ਇਲਾਕਾ। ਬੋਲੀ ਦੀ, ਪਾਣੀ ਆਦਿ ਦੀ ਕਾਫ਼ੀ ਔਖ ਮਹਿਸੂਸ ਹੋਈ ਪਰ ਸਰਵਿਸ ਦਾ ਕੰਮ। ਉਦੋਂ ਅਨਟਰੇਂਡ ਸੀ। ਮੈਟ੍ਰਿਕ, ਗਿਆਨੀ, ਐਫ.ਏ. (ਅੰਗਰੇਜ਼ੀ) ਅਨਟਰੇਂਡ ਨੂੰ ਨੌਕਰੀ 'ਚੋਂ ਕੱਢਣ ਦਾ ਸਰਕੂਲਰ ਆਇਆ ਤਾਂ ਇਕਦਮ ਹੀ ਆਰਟ ਐਂਡ ਕਰਾਫਟ ਦੇ ਇਕ ਸਾਲਾ ਕੋਰਸ ਵਿਚ ਨਾਭੇ ਦਾਖਲਾ ਮਿਲ ਗਿਆ। ਟ੍ਰੇਨਿੰਗ ਹੋ ਗਈ। ਫਿਕਰ ਮੁੱਕਿਆ। 1956-57 ਨਾਭੇ ਟ੍ਰੇਨਿੰਗ ਦੌਰਾਨ ਹੀ ਗ਼ਜ਼ਲਾਂ ਲਿਖਣੀਆਂ ਸ਼ੁਰੂ ਕੀਤੀਆਂ ਸਨ। ਸਾਡੇ ਪ੍ਰਿੰਸੀਪਲ ਸ਼੍ਰੀ ਪਿਆਰਾ ਲਾਲ ਜੀ ਗ਼ਜ਼ਲਾਂ ਦੇ ਸ਼ਿਅਰ ਮੀਟਿੰਗਾਂ ਵਿਚ ਆਮ ਹੀ ਪੜ੍ਹਿਆ ਕਰਦੇ ਸਨ। ਸ਼ੌਕ ਜਾਗਿਆ। ਮੇਰੀ ਪਹਿਲੀ ਗ਼ਜ਼ਲ ਦਾ ਮਤਲਾ ਵੇਖੋ–"ਜੋ ਦਿਲ ਵਿਚ ਦੱਬੀ ਬੈਠਾ ਹਾਂ, ਮੈਨੂੰ ਓਸ ਰਮਜ਼ਨ ਨੂੰ ਕਹਿਣ ਦਿਓ। ਬਸ ਸੇਕ ਇਸ਼ਾਰੇ ਇਕੋ ਦਾ ਮੈਨੂੰ ਸਾਰੀ ਉਮਰਾ ਸਹਿਣ ਦਿਓ।" ਤੇ ਇਹ ਕੰਮ ਲਗਾਤਾਰ ਤੁਰਿਆ ਜਾ ਰਿਹਾ ਹੈ। ਲਗਾਤਾਰ ਅਭਿਆਸ ਤੇ ਚੰਗੀ ਸੁਹਬਤ ਨੇ ਇਸ ਸਿਨਫ਼ ਦੀਆਂ ਬਾਰੀਕੀਆਂ ਦਾ ਬੋਧ ਕਰਾਇਆ ਹੈ।

ਢਾਕਲ ਤੋਂ ਬਦਲੀ ਬਰਨਾਲਾ ਤਹਿਸੀਲ ਦੇ ਸਹੌਰ ਪਿੰਡ ਦੀ ਹੋ ਗਈ। ਪਿੰਡੋਂ ਰੋਜ਼ ਜਾਣ ਲੱਗ ਪਿਆ। ਸਾਈਕਲ 'ਤੇ ਓਦੋਂ ਤਾਂ ਘੜੀਏਂ ਕੋਹ ਕਰਨ ਵਾਲੀ ਗੱਲ ਸੀ। ਨਾਲੇ ਸਾਇਕਲ 'ਤੇ ਸੁਹਾਵਣਾ ਸਫ਼ਰ ਨਾਲੇ ਕਵਿਤਾਵਾਂ ਦੀ ਰਚਨਾ ਲਈ ਮਨ ਬਿਰਤੀ ਇਕਾਗਰ ਹੋ ਜਾਣੀ। ਸਮੇਂ ਦੀ ਬਾਤ ਹੈ। ਬੱਸ ਦੋ ਕੁ ਮਹੀਨੇ ਹੀ ਸਹੌਰ ਸਕੂਲ ਵਿਚੋਂ ਬਦਲੀ ਮਿੱਠੇਵਾਲ ਪਿੰਡ ਦੀ ਹੋ ਗਈ। ਮਿੱਠੇਵਾਲ ਤੇ ਪੰਜਗਰਾਈਆਂ ਦੀਆਂ ਜੂਹਾਂ ਸਾਂਝੀਆਂ ਸਨ। ਇਹ ਉਹੀ ਮਿੱਠੇਵਾਲ ਪਿੰਡ ਹੈ ਗਿਆਨੀ ਗੁਰਦਿੱਤ ਸਿੰਘ ਦਾ ਜੋ 'ਮੇਰਾ ਪਿੰਡ' ਦੇ ਰਚਨਹਾਰੇ ਹਨ। ਉਹਨਾਂ ਨਾਲ

ਵੀ ਓਦੋਂ ਮੁਲਾਕਾਤਾਂ ਦਾ ਸਮਾਂ ਮਿਲਦਾ ਰਿਹਾ। ਇਸੇ ਸਮੇਂ ਵਿਚ ਹੀ ਬੱਚਿਆਂ ਬਾਰੇ ਰਚਨਾਵਾਂ ਵੀ ਸ਼ੁਰੂ ਕੀਤੀਆਂ ਸਨ। ਸਾਲ ਸਵਾ ਸਾਲ ਬਾਅਦ ਹੀ ਬਦਲੀ ਪ੍ਰਾਇਮਰੀ ਸਕੂਲ ਬੰਗਾਵਾਲੀ (ਧੂਰੀ) ਦੀ ਕਰਵਾ ਲਈ। ਰੋਜ਼ ਮਾਲੇਰਕੋਟਲੇ ਤੋਂ ਸਾਈਕਲ ਦੀ ਸਵਾਰੀ 40 ਕੁ ਮਿੰਟ ਦਾ ਸਫ਼ਰ ਸੀ। ਪੱਕੀ ਸੜਕ ਤੇ ਅੱਗੋਂ 2 ਕੁ ਮੀਲ ਦਾ ਫਾਸਲਾ ਭਸੌੜ ਪਿੰਡ ਤੋਂ ਰੰਚਣਾਂ ਵਿਚੋਂ ਦੀ। ਇਥੇ ਗੀਤਾਂ ਬਾਰੇ ਵਿਚਾਰ ਉਤਪੰਨ ਹੋਇਆ। ਬਹੁਤ ਸਾਰੇ ਗੀਤਾਂ ਦੀ ਰਚਨਾ ਇਸੇ ਸਮੇਂ ਹੀ ਕੀਤੀ–ਬਾਅਦ ਵਿਚ ਰੌਅ ਬਣਿਆ ਰਿਹਾ। ਬੰਗਾਵਾਲੀ ਸਕੂਲ ਸਮੇਂ ਹੀ 1959-60 ਵਿਚ ਦੂਜੇ ਸਾਲ ਦੀ ਆਰਟ ਕਰਾਫਟ ਦੀ ਟ੍ਰੇਨਿੰਗ ਵੀ ਕੀਤੀ, ਸਕੂਲੋਂ ਛੁੱਟੀ ਲੈ ਕੇ। ਇਥੇ ਸ੍ਰੀ ਬਾਬੂ ਰਾਮ ਗੁਪਤਾ ਜੀ ਏ.ਡੀ.ਆਈ. ਸਨ, ਬਹੁਤ ਉਤਸ਼ਾਹ ਦਿੱਤਾ ਸਾਹਿਤਕਾਰ ਅਧਿਆਪਕਾਂ ਨੂੰ। ਕਦਰਦਾਨ ਸਨ 'ਪ੍ਰੇਮੀ' ਜੀ ਧੂਰੀ ਸਾਹਿਤ ਸਭਾ ਦੇ ਕਰਤਾ ਧਰਤਾ ਸਨ। ਇਥੇ ਹੀ ਸਾਹਿਤ ਸਭਾ ਦੇ ਮੈਂਬਰ ਬਣ ਕੇ ਬੜੇ ਪ੍ਰੋਗਰਾਮ ਕੀਤੇ। ਕਵਿਤਾਵਾਂ, ਗੀਤ ਲਿਖੇ ਬੋਲੇ ਤੇ ਗਾਏ। ਧੂਰੀ ਵਿਚ ਉਸਤਾਦ ਗ਼ਜ਼ਲਗੋ ਮੁਹਿੰਦਰ ਸਿੰਘ 'ਮਾਨਵ' ਤੇ ਸ੍ਰੀ ਰਾਮ ਪ੍ਰਸ਼ਾਦ ਮਹਿਤਾ ਜੀ ਹੁਰਾਂ ਦੀ ਸੰਗਤ ਹੋਈ। ਇਥੇ ਹੀ ਮਿੱਤਰ ਪਿਆਰੇ ਸੰਤ ਸਿੰਘ ਸਿੱਧੂ ਦਾ ਖ਼ਾਲਸਾ ਸਕੂਲ ਵਿਚ ਬਹੁਤ ਸਹਿਯੋਗ ਮਿਲਿਆ ਸਮਾਗਮ ਕਰਦੇ ਸਮੇਂ। 1961 'ਚ ਸਰਕਾਰੀ ਹਾਈ ਸਕੂਲ, ਭਸੌੜ ਵਿਚ ਬਦਲੀ ਮੁੱਖ ਅਧਿਆਪਕ ਸ੍ਰੀ ਹਰਭਜਨ ਸਿੰਘ ਕਲਸੀ ਹੁਰਾਂ ਕਰਵਾ ਲਈ। ਸਕੂਲ ਵਿਚ ਡਰਾਇੰਗ ਮਾਸਟਰ ਦੀ ਲੋੜ ਸੀ। 1970 ਤਕ ਇਸੇ ਸਕੂਲ ਵਿਚ ਰਿਹਾ। ਰੈਣ ਬਸੇਰਾ ਮਾਲੇਰਕੋਟਲੇ, ਧੂਰੀ ਇਲਾਕੇ ਵਿਚ ਸਾਹਿਤਕਾਰਾਂ ਨਾਲ ਵਿਚਰਨਾ। ਨਾਮਧਾਰੀ ਸ਼ਹੀਦਾਂ ਦੇ ਹਰ ਸਾਲ ਸਮਾਗਮਾਂ ਵਿਚ ਹਿੱਸਾ ਲੈਣਾ। ਹੁਣ ਲਗਾਤਾਰ ਨਾਮਧਾਰੀ ਸਤਿ ਗੁਰੂਆਂ ਤੇ ਸ਼ਹੀਦਾਂ ਬਾਰੇ ਰਚਨਾਵਾਂ ਦਾ ਦੌਰ ਵੀ ਸ਼ੁਰੂ ਹੋ ਗਿਆ, ਜੋ ਨਿਰੰਤਰ ਤੁਰ ਰਿਹਾ ਹੈ। ਗ਼ਜ਼ਲ ਸਿਨਫ਼ ਲਈ ਮਾਲੇਰਕੋਟਲੇ ਦੇ ਮਾਹੌਲ ਨੇ ਖ਼ੂਬ ਰੰਗ ਬੰਨ੍ਹਿਆ। ਬਹੁਤ ਕੁਝ ਜੋ ਪਹਿਲਾਂ ਸਮਝ ਵਿਚ ਨਹੀ ਸੀ, ਜਾਣਿਆ, ਪਹਿਚਾਣਿਆ। ਭਸੌੜ ਰਹਿੰਦਿਆਂ ਕੁਝ ਇਹੋ ਜਿਹੇ ਸੱਜਣਾਂ ਨਾਲ ਮੇਲ ਮਿਲਾਪ ਹੋਇਆ, ਜਿੰਨ੍ਹਾਂ ਦੇ ਵਿਚਾਰਾਂ ਤੋਂ ਕਾਫੀ ਕੁਝ ਪ੍ਰਾਪਤ ਹੋਇਆ। ਅਗਾਂਹਵਧੂ ਵਿਚਾਰਾਂ ਵਾਲੇ ਮਿੱਤਰ ਪਿਆਰੇ ਸਨ। ਗਿਆਨੀ ਭਾਗ ਸਿੰਘ, ਸੁਖਦੇਵ ਸਿੰਘ ਧਾਲੀਵਾਲ, ਪ੍ਰੀਤਮ ਸਿੰਘ ਐਮ.ਏ., ਕਾਮਰੇਡ ਹਜ਼ੂਰਾ ਸਿੰਘ ਦਾ ਸਪੁੱਤਰ ਅਵਤਾਰ ਸਿੰਘ, ਬ੍ਰਹਮ ਦੇਵ ਆਦਿ। ਹੁਣ ਜਥੇਬੰਦੀਆਂ ਵਿਚ ਸਰਗਰਮ ਹਿੱਸਾ ਲੈਣਾ ਸ਼ੁਰੂ ਹੋ ਗਿਆ। ਕਾਮਰੇਡ ਭਾਨ ਸਿੰਘ ਭੌਰਾ ਜੀ ਪਹਿਲੀ ਵਾਰ ਇਥੋਂ ਐਮ.ਐਲ.ਏ. ਬਣੇ ਸਨ, ਸਾਰੀ ਉਮਰ ਨਿਭੇ ਪੱਕੇ ਮਿੱਤਰ ਬਣ ਕੇ। ਅਧਿਆਪਕਾਂ ਵਿਚ ਤੇ ਕਰਮਚਾਰੀ ਜਥੇਬੰਦੀਆਂ ਵਿਚ ਸੁਹਿਰਦਤਾ ਨਾਲ ਸੇਵਾ ਕੀਤੀ। ਸਰਵਿਸ ਵਿਚ ਵੀ ਇਮਾਨਦਾਰੀ ਨਾਲ ਡਿਊਟੀ

ਨਿਭਾਈ। ਕਿਸੇ ਵੀ ਤਰ੍ਹਾਂ ਕੁਰਬਾਨੀ ਤੋਂ ਪਿੱਛੇ ਨਹੀਂ ਹਟਿਆ। ਭਰੋਸੇਯੋਗ ਮਿੱਤਰਾਂ ਵਿਚ ਗਿਣਿਆਂ ਜਾਣ ਲੱਗਾ। ਗੌਰੀ ਸ਼ੰਕਰ ਸ਼ਰਮਾ ਇਸ ਟੀਮ ਦੇ ਮੋਹਰੀ ਸਨ। ਹੋਰ ਵੀ ਸਾਥੀ ਨੇੜਤਾ ਵਿਚ ਆਏ। ਬਚਨ ਸਿੰਘ ਜੀ ਖੁਰਦ, ਜਗਜੀਤ ਸਿੰਘ ਦੁਗਰੀ, ਮੋਹਨ ਸਿੰਘ ਸੰਧੂ ਆਦਿ ਇਹਨਾਂ ਪਿਆਰਿਆਂ ਦਾ ਘੇਰਾ ਬਹੁਤ ਹੈ, ਲਿਸਟ ਲੰਮੀ ਹੈ ਕਿਤੇ ਹੋਰ ਜ਼ਿਕਰ ਕਰਾਂਗਾ। ਭਸੌੜ ਸਕੂਲ ਵਿਚ ਹੀ ਰਾਮ ਸਰੂਪ ਵਰਮਾ ਜੀ ਨਾਲ ਸੰਪਰਕ ਹੋਇਆ ਜੋ ਪੀ.ਐਸ.ਐਸ.ਐਫ਼ ਵਿਚ ਕੰਮ ਕਰਨ ਲੱਗਿਆ। ਉਸ ਦਾ ਸਾਥੀ ਬਣਿਆ। ਭਸੌੜ ਸਕੂਲ ਵਿਚ ਹੀ ਰਹਿੰਦਿਆਂ ਐਮ.ਏ., ਬੀ.ਐਡ. ਤਕ ਦੀ ਪੜ੍ਹਾਈ ਵੀ ਕੀਤੀ, ਰਚਨਾਵਾਂ ਵੀ ਰਚੀਆਂ, ਜਥੇਬੰਦਕ ਸਰਗਰਮੀਆਂ ਵਿਚ ਖ਼ੂਬ ਹਿੱਸਾ ਲਿਆ। ਇਸ ਸੰਘਰਸ਼ਮਈ ਜੀਵਨ 'ਚੋਂ ਹੀ ਮਨ ਨੂੰ ਦ੍ਰਿੜ੍ਹਤਾ ਦਾ ਅਹਿਸਾਸ ਹੋਇਆ।

ਮਾਸਟਰ ਕੇਡਰ ਵਿਚ ਬਦਲੀ ਮਿਡਲ ਸਕੂਲ ਤੱਖਰ ਕਲਾਂ ਦੀ ਹੋ ਗਈ। ਇਥੋਂ ਹੀ 1992 ਵਿਚ ਸੇਵਾ ਮੁਕਤ ਹੋਇਆ ਹਾਂ। ਸ਼ਾਇਰੀ ਤਾਂ 1955 ਦੇ ਕਰੀਬ ਹੀ ਸ਼ੁਰੂ ਹੋਈ ਸੀ ਪਰ ਪੁਸਤਕ ਰੂਪ ਵਿਚ ਲਿਆਣ ਦਾ ਕੋਈ ਵਿਚਾਰ ਨਹੀਂ ਸੀ। ਸਿਆਸੀ ਸਰਗਰਮੀਆਂ ਕਰਕੇ ਸਾਹਿਤਕ ਪੱਖ 'ਤੇ ਅਸਰ ਵੀ ਹੋਇਆ ਤੇ ਮਨ ਵਿਚ ਇਉਂ ਆਉਂਦਾ ਕਿ ਕੀ ਹੋ ਜਾਵੇਗਾ ਜੇ ਕੋਈ ਕਿਤਾਬ ਛਪ ਗਈ। ਏਦਾਂ ਦੇ ਵਿਚਾਰ ਵੀ ਭਾਰੂ ਹੋਏ ਪਰ ਮੋੜਾ ਕਿੰਜ ਵੱਜਿਆ ?

ਪ੍ਰੋ.ਐਸ.ਐਸ.ਪਦਮ ਜੀ ਸਰਕਾਰੀ ਕਾਲਜ ਵਿਚ ਬਦਲ ਕੇ ਆਏ ਸਨ। ਆਪ ਜੀ ਨਾਲ ਬਰਨਾਲੇ ਵੱਲੋਂ ਪਹਿਲਾਂ ਹੀ ਨੇੜਤਾ ਸੀ। ਮੇਲ ਮਿਲਾਪ ਹੋਰ ਵੀ ਵਧਿਆ। ਸੈਰ ਕਰਦਿਆਂ ਗੱਲਾਂ ਬਾਤਾਂ ਵੀ ਹੁੰਦੀਆਂ, ਆਮ ਵੀ, ਸਿਆਸੀ ਵੀ ਤੇ ਸਾਹਿਤਕ ਵੀ। ਪਦਮ ਜੀ ਆਖਣ ਲੱਗੇ—"ਪੰਛੀ ਜੀ ਤੁਸੀਂ ਇਨਕਲਾਬ ਲਿਆ ਦਿਉਗੇ ?" ਮੈਂ ਆਖਿਆ ਜਿਹੜੇ ਲੋਕ ਯਤਨਸ਼ੀਲ ਰਹੇ, ਉਹਨਾਂ ਦਾ ਸਾਥ ਦਿੱਤਾ ਹੈ ਵਿਤ ਅਨੁਸਾਰ ਪਰ ਗੱਲ ਘੁਚਲ ਗਈ ਲਗਦੀ ਹੈ। ਗੱਲ ਬਣੀ ਨਹੀਂ। ਸੌੜੀ ਸਿਆਸੀ ਸੋਚ ਨੇ, ਦੁਫੇੜਾਂ ਨੇ ਭੱਠਾ ਬਿਠਾ ਦਿੱਤਾ ਹੈ ਪਰ ਸਿਧਾਂਤ ਤਾਂ ਕਾਇਮ ਹੀ ਰਹਿੰਦਾ ਹੈ। ਪਦਮ ਜੀ ਨਸੀਹਤ ਕੀਤੀ—ਤੁਸੀਂ ਆਪਣੀ ਸਾਹਿਤਕ ਟੇਲੈਂਟ ਨੂੰ ਐਵੇਂ ਨਾ ਖ਼ਰਾਬ ਕਰੋ। 1958 ਵਿਚ 'ਨਵ ਕਿਰਨਾਂ' ਪੁਸਤਕ ਵਿਚ ਤੁਹਾਡਾ ਗੀਤ ਕਮਾਲ ਦਾ ਸੀ ਤੇ ਹੁਣ ਤਾਂ ਤੁਸੀਂ ਕਾਫੀ ਪ੍ਰੌੜ੍ਹ ਹੋ ਗਏ ਹੋ। ਪ੍ਰੋ.ਪਦਮ ਜੀ ਨੇ ਹੀ ਇਸ ਪੁਸਤਕ ਦੀ ਸੰਪਾਦਨਾ ਕੀਤੀ ਸੀ। ਬਹੁਤ ਸਾਰੇ ਉਚ ਕੋਟੀ ਦੇ ਕਵੀਆਂ ਦੀਆਂ ਰਚਨਾਵਾਂ ਸਨ। ਉਸ ਗੀਤ ਦਾ ਮੁਖੜਾ ਸੀ "ਕਣਕਾਂ ਦੀ ਭਰਪੂਰ ਜਵਾਨੀ, ਜੀਵਨ ਨੂੰ ਨਸ਼ਿਆਏ !....." 1976-77 ਦੇ ਨੇੜੇ ਤੇੜੇ ਦੀ ਹੀ ਬਾਤ ਹੈ। ਭਾਵੇਂ ਮੈਂ ਰਚਨਾਵਾਂ ਅਖ਼ਬਾਰਾਂ, ਰਸਾਲਿਆਂ ਵਿਚ ਭੇਜਦਾ ਸੀ ਤੇ ਛਪਦੀਆਂ ਵੀ ਸਨ

ਪਰ ਬਹੁਤਾ ਧਿਆਨ ਜਥੇਬੰਦੀਆਂ ਦੇ ਕੰਮਾਂ-ਕਾਰਾਂ ਵਿਚ ਹੀ ਲਗਦਾ ਸੀ। ਕਿਵੇਂ ਸਮਾਂ ਨਿਕਲੇ ਤਾਂ ਇਸ ਕੰਮ ਵੱਲ ਉਚੇਚਾ ਧਿਆਨ ਦੇਵਾਂ। ਪਰ ਪ੍ਰੋ.ਪਦਮ ਜੀ ਦੀ ਗੱਲ ਮਨ ਵਿਚ ਪੁੜ ਗਈ। ਹੁਣ ਮੈਂ ਪੱਕਾ ਇਰਾਦਾ ਕਰ ਲਿਆ ਕਿ ਸਾਹਿਤਕ ਕੰਮ ਵੱਲ ਉਚੇਚਾ ਧਿਆਨ ਦੇਵਾਂ। ਇਵੇਂ ਹੀ ਹੋਇਆ। ਜਿਵੇਂ ਸ਼ਾਇਰੀ ਦਾ ਹੜ੍ਹ ਆ ਗਿਆ ਹੋਵੇ। ਖ਼ੂਬ ਗ਼ਜ਼ਲਾਂ ਦੀ ਰਚਨਾ ਕੀਤੀ। 1979, ਚੌਥੀ ਜੂਨ ਨੂੰ ਪੰਜਾਬੀ ਸਾਹਿਤ ਸਭਾ ਮਾਲੇਰਕੋਟਲਾ ਦੀ ਸਥਾਪਨਾ ਇਥੇ ਹੀ ਹੋ ਗਈ। ਇਹ ਬੀੜਾ ਗੁਰਦੀਪ ਭਾਟੀਆ, ਦਾਸ ਰਾਮ ਦੋਸ਼ੀ, 'ਨਾਜ਼' ਭਾਰਤੀ ਹੁਰਾਂ ਨੇ ਚੁੱਕਿਆ। ਮੈਨੂੰ ਪ੍ਰਧਾਨ ਬਣਾ ਲਿਆ। ਪਹਿਲੋਂ ਮੇਲ-ਜੋਲ ਬਰਨਾਲਾ, ਧੂਰੀ ਤੇ ਤਪਾ ਸਭਾਵਾਂ ਨਾਲ ਤਾਂ ਸੀ ਹੀ ਹੁਣ ਸਾਹਿਤਕ ਸਰਗਰਮੀਆ ਮਾਲੇਰਕੋਟਲਾ ਵਿਚ ਵੀ ਹੋਣ ਲੱਗੀਆਂ। 22-23 ਸਾਲਾਂ ਦੀਆਂ ਖਿੰਡੀਆਂ-ਪੁੰਡੀਆਂ ਰਚਨਾਵਾ ਸਾਂਭ ਕੇ ਰੱਖੀਆਂ ਡਾਇਰੀਆਂ ਵਿਚੋਂ ਰਜਿਸਟਰਾਂ ਵਿਚ ਮਿਤੀ ਅਨੁਸਾਰ ਉਤਾਰਨੀਆਂ ਸ਼ੁਰੂ ਕਰ ਲਈਆਂ। ਇਹ ਕੰਮ ਕਾਫੀ ਸਮੇਂ ਵਿਚ ਹੋਇਆ। ਇਹਨਾ ਰਚਨਾਵਾਂ ਵਿਚ ਗ਼ਜ਼ਲਾਂ, ਗੀਤ, ਕਵਿਤਾਵਾਂ—ਬੱਚਿਆਂ ਬਾਰੇ, ਧਾਰਮਿਕ ਤੇ ਆਮ ਕਵਿਤਾਵਾ ਸਨ। ਫਿਰ ਇਹਨਾਂ 'ਤੇ ਲਗਾਤਾਰ ਨਜ਼ਰਸਾਨੀ ਕਰਕੇ ਸੋਧਣ ਵਾਲਾ ਕੰਮ ਵੀ ਹੋਣ ਲੱਗਿਆ। ਪੁਸਤਕ ਛਾਪਣ ਦਾ ਵਿਚਾਰ ਤਾਂ ਆਵੇ ਪਰ ਪੈਸੇ ਦੀ ਸਮੱਸਿਆ ਵੀ ਸਾਹਮਣੇ ਆਈ। ਸ਼ੌਕ ਦਾ ਕੋਈ ਮੁੱਲ ਨਹੀਂ ਹੁੰਦਾ, ਪਰ ਮਨ ਕਦੇ ਉਤਾਰ ਵੱਲ, ਕਦੇ ਚੜ੍ਹਾ ਵੱਲ। ਸਾਹਿਤ ਸਭਾ ਦੀਆਂ ਬੈਠਕਾਂ ਵਿਚ ਲਿਖਣ ਦਾ ਹੋਰ ਉਤਸ਼ਾਹ ਵੀ ਮਿਲਿਆ ਤੇ ਸੇਧ ਵੀ। ਹਾਸ ਵਿਅੰਗ ਦੀਆਂ ਗੱਲਾਂ ਵੀ ਹੁੰਦੀਆਂ। 'ਨਵਾਂ ਸਾਹਿਤ' ਸ.ਪਿਆਰਾ ਸਿੰਘ ਦਾਤਾ ਦਾ ਰਸਾਲਾ ਦਿੱਲੀ ਤੋਂ ਨਿਕਲਦਾ ਸੀ, ਉਹ ਵੀ ਹੱਥ ਲੱਗਿਆ। ਹਾਸ ਵਿਅੰਗ ਦੀ ਇਕ ਗ਼ਜ਼ਲ ਲਿਖ ਭੇਜੀ, ਉਹ ਛਪ ਗਈ ਵਧੀਆ ਸਥਾਨ 'ਤੇ। ਦਾਤਾ ਜੀ ਨਾਲ ਪਿਆਰ ਬਣਿਆ। ਹਾਸ ਵਿਅੰਗ ਦਾ ਸਫ਼ਰ ਇਥੋਂ ਹੀ ਆਰੰਭ ਹੋ ਗਿਆ। ਭਾਵੇਂ ਕੁਝ ਨਾ ਕੁਝ ਮੂੰਹ ਤਾਂ ਪਹਿਲਾਂ ਵੀ ਮਾਰਦੇ ਸੀ। ਇਸ ਮੈਗਜ਼ੀਨ ਰਾਹੀ ਹੀ ਹਾਸ ਵਿਅੰਗ ਦੇ ਲਿਖਾਰੀਆਂ ਨਾਲ ਸਾਂਝਾਂ ਪਈਆਂ, ਜਿੰਨ੍ਹਾਂ ਵਿਚੋਂ ਜਗਦੀਸ਼ ਪ੍ਰਸ਼ਾਦਿ ਕੌਸ਼ਿਕ ਜੀ ਪ੍ਰਮੁੱਖ ਹਨ ਤੇ ਹੋਰ ਵੀ ਬਹੁਤ ਸਾਰੇ। ਇਹ ਇਕ ਵੱਖਰਾ ਹੀ ਚੈਪਟਰ ਖੁੱਲ੍ਹ ਗਿਆ। ਹਾਸ ਵਿਅੰਗ ਦਾ ਬਹੁਤ ਵੱਡਾ ਯਾਦਗਾਰੀ ਸਮਾਗਮ ਕੀਤਾ। ਸਭ ਨੂੰ ਬੁਲਾਇਆ। ਸਭ ਲਾਣਾ ਇਸ ਸਮਾਗਮ ਵਿਚ ਹਾਜ਼ਰ ਹੋਇਆ। ਠਾਠ ਬੱਝ ਗਈ। ਨਜ਼ਾਰੇ ਆ ਗਏ। ਸਾਹਿਤ ਸਭਾ ਦਾ ਜਸ ਹਰਿਆਣਾ ਦੀਆਂ ਜੂਹਾਂ ਟਪਦਾ ਟਪਦਾ ਦਿੱਲੀ ਤਕ ਪੁੱਜ ਗਿਆ। ਹੈ ਨਾ ਕਮਾਲ ! ਨਹੀਂ 'ਪੰਛੀ' ਨੂੰ ਕੌਣ ਜਾਣਦਾ ਸੀ। ਦਾਸ ਰਾਮ ਦੋਸ਼ੀ 'ਕੌਸ਼ਿਕ' ਦਾ ਪੱਕਾ ਆੜੀ ਵੀ ਵਿਅੰਗਕਾਰ ਰੂਹ ਵਾਲਾ ਬੰਦਾ ਸੀ। 'ਕੌਸ਼ਿਕ ਜੀ' ਨੂੰ ਸਨਮਾਨਤ ਕੀਤਾ ਤੇ ਅੱਜ

ਜੇ.ਪੀ.ਕੌਸ਼ਿਕ ਹਰਿਆਣਾ ਵਿਚ ਵੱਡੇ ਵੱਡੇ ਪੁਰਸਕਾਰ ਪ੍ਰਾਪਤ ਕਰ ਚੁੱਕਾ ਹੈ।

ਲਓ ਸੁਣੋ ਕਿ ਪੁਸਤਕਾਂ ਛਪਣ-ਛਪਾਣ ਦਾ ਮੁੱਢ ਕਿਵੇਂ ਬੱਝਿਆ। ਮੇਰੇ ਬਰਨਾਲੇ ਵਾਲੇ ਮਿੱਤਰ ਪਿਆਰਿਆਂ ਵਿਚੋਂ ਡਾ.ਅਮਰ ਕੋਮਲ ਜੀ ਸਾਊ ਸਾਹਿਤਕਾਰਾਂ ਵਿਚੋਂ ਹਨ। ਮੈਂ ਬਰਨਾਲੇ ਤਾਂ ਜਾਂਦਾ ਹੀ ਸੀ। 1981-82 ਦੀ ਗੱਲ ਹੈ—ਡਾ.ਕੋਮਲ ਕਹਿਣ ਲੱਗੇ—'ਪੰਛੀ' ਯਾਰ ਤੇਰੀਆਂ ਰਚਨਾਵਾਂ ਅਖ਼ਬਾਰਾਂ/ਰਸਾਲਿਆਂ ਵਿਚ ਛਪਦੀਆਂ ਹਨ ਤੂੰ ਕੋਈ ਕਿਤਾਬ ਛਪਵਾ ਲੈ। ਉਚਪਾਏ ਦੀਆਂ ਰਚਨਾਵਾਂ ਹੁੰਦੀਆਂ ਹਨ। ਮੈਂ ਕਿਹਾ—ਮੈਨੂੰ ਤਾਂ ਇਹਨਾਂ ਕਿਤਾਬਾਂ ਦੇ ਛਪਣ-ਛਪਾਣ ਬਾਰੇ ਕੋਈ ਤਜਰਬਾ ਨਹੀਂ ਤੇ ਨਾ ਹੀ ਕਿਸੇ ਪ੍ਰਕਾਸ਼ਕ ਨਾਲ ਨੇੜਤਾ ਹੈ। ਉਹ ਕਹਿਣ ਲੱਗੇ ਤੂੰ ਇਹ ਫ਼ਿਕਰ ਛੱਡ ਦੇ—ਖਰੜਾ ਤਿਆਰ ਕਰਕੇ ਮੈਨੂੰ ਦੇ ਜਾ, ਬਾਕੀ ਕੰਮ ਮੈਂ ਆਪੇ ਕਰ ਲੂੰਗਾ। ਇਵੇਂ ਹੋਇਆ। ਸਾਹਿਤ ਸਭਾ ਬਰਨਾਲਾ ਦਾ ਪੁਰਾਣਾ ਮੈਂਬਰ ਹੋਣ ਕਰਕੇ ਮਾਇਕ ਸਹਾਇਤਾ ਵੀ ਮਿਲ ਗਈ ਅੱਧੀ-ਪਚੱਧੀ। ਬੱਸ 1982 ਵਿਚ 'ਸਰਦਲ' ਗ਼ਜ਼ਲ ਸੰਗ੍ਰਹਿ ਛਪ ਗਿਆ। ਲਾਹੌਰ ਬੁੱਕ ਸ਼ਾਪ ਵਾਲਿਆਂ ਛਾਪਿਆ। ਖ਼ੂਬਸੂਰਤ ਕਿਤਾਬ ਜਦੋਂ ਹੱਥਾਂ ਵਿਚ ਆਈ ਤਾਂ ਮਨ ਬਾਗ਼ੋ-ਬਾਗ਼। ਬਰਨਾਲਾ ਸਾਹਿਤ ਸਭਾ ਦਾ ਸਮਾਗਮ ਹੋਇਆ। ਪੁਸਤਕ ਰਲੀਜ਼ ਹੋਈ। ਸ.ਅਵਤਾਰ ਸਿੰਘ ਅਟਵਾਲ (ਮੰਤਰੀ) ਨੇ ਵਧਾਈ ਦਿੱਤੀ। ਸਭਾ ਨੂੰ ਦਸ ਹਜ਼ਾਰ ਰੁਪਏ ਸਹਾਇਤਾ ਮਿਲੀ। ਰਾਮ ਲਾਲ ਪ੍ਰੇਮੀ ਦੇ ਉਹ ਮਿੱਤਰ ਸਨ।

ਰਜਿਸਟਰਾਂ ਵਿਚ ਇਕੱਤਰ ਕੀਤੀਆਂ ਰਚਨਾਵਾਂ ਵਿਚੋਂ ਇਹ ਰਚਨਾਵਾਂ ਚੁਣੀਆਂ ਸਨ ਤੇ ਨਵੀਆਂ ਵੀ। ਹੁਣ ਵਿਚਾਰ ਹੋਇਆ ਕਿ ਇਹ ਬਹੁਤ ਸਾਰੀਆਂ ਕਿਤਾਬਾਂ ਦਾ ਮੈਟਰ ਹੈ, ਕਿਉਂ ਨਾ ਹੋਰ ਯਤਨ ਕੀਤਾ ਜਾਵੇ। 1985 ਵਿਚ 'ਸਿਦਕ ਕਥੂਹੀ' ਗ਼ਜ਼ਲ ਸੰਗ੍ਰਹਿ ਛਪਿਆ। ਇਹ ਵੀ ਡਾ.ਕੋਮਲ ਜੀ ਰਾਹੀਂ ਹੀ ਛਪੀ। ਰਵੀ ਸਾਹਿਤ ਪ੍ਰਕਾਸ਼ਨ—ਮੋਹਨ ਸਿੰਘ ਰਾਹੀ—ਅੰਮ੍ਰਿਤਸਰ ਗੁਰੂ ਕੀ ਨਗਰੀ ਤਕ ਪਹੁੰਚ ਹੋ ਗਈ। ਮਾਇਆ ਦਾ ਪ੍ਰਬੰਧ ਕਰਕੇ ਇਹ ਕੰਮ ਤੁਰੰਤ ਹੋਇਆ। 1985 ਵਿਚ ਡਾ.ਪ੍ਰੀਤਮ ਸੈਨੀ ਜੀ ਨੇ ਮੁੱਖ ਬੰਦ ਲਿਖਣ ਦੀ ਕਿਰਪਾ ਕੀਤੀ। ਡਾ.ਕੋਮਲ ਨੇ ਵੀ ਲਿਖਿਆ। ਸਾਹਿਤ ਸੰਗਮ ਜੌੜੇਪੁਲ ਦੇ ਬਹੁਤ ਸ਼ਾਨਦਾਰ ਸਮਾਗਮ ਵਿਚ ਰਲੀਜ਼ ਹੋਈ। ਪੇਪਰ ਪੜ੍ਹੇ ਗਏ। ਹੁਲਾਰਾ ਮਿਲਿਆ। ਡਾ.ਅੰਮ੍ਰਿਤ ਨੇ ਤੇ ਜੇ.ਪੀ.ਕੌਸ਼ਿਕ ਨੇ ਪਰਚੇ ਲਿਖੇ ਸਨ।

'ਮੁੜ੍ਹਕੇ ਦੀ ਕੁੱਖ' ਕਾਵਿ ਸੰਗ੍ਰਹਿ ਦੀਆਂ ਰਚਨਾਵਾਂ ਦੀ ਚੋਣ ਵੀ ਉਕਤ ਰਜਿਸਟਰਾਂ ਵਿਚੋਂ ਹੀ ਹੋਈ। ਭੰਡਾਰ ਵੱਡਾ ਸੀ। ਇਸ ਵਿਚ ਕਵਿਤਾਵਾਂ, ਗੀਤ, ਰੁਬਾਈਆਂ ਹੀ ਸਨ। ਪੁਸਤਕ ਦੇ ਨਾਮ ਤੋਂ ਹੀ ਪਤਾ ਲਗਦਾ ਹੈ ਕਿ ਇਹ ਅਗਾਂਹਵਧੂ ਖ਼ਿਆਲਾਂ ਦੀਆਂ ਸੂਚਕ ਹਨ। ਰੁਮਾਂਸ ਵੀ ਜੀਵਨ ਦਾ ਅੰਗ ਹੈ। ਉਹ

ਵੀ ਸਭ ਥਾਈਂ ਹਾਜ਼ਰ ਰਿਹਾ। ਡਾ.ਧਰਮ ਪਾਲ ਸਿੰਗਲ ਜੀ ਹੁਰਾਂ ਮੁੱਖ ਬੰਦ ਲਿਖਿਆ। ਬੜਾ ਮਾਣ ਬਖ਼ਸ਼ਿਆ। ਉਹਨਾਂ ਮੇਰਾ ਵਧੀਆ ਕਵੀਆਂ ਵਿਚ ਸ਼ੁਮਾਰ ਕਰ ਦਿੱਤਾ। ਪਰ ਮੈਂ ਮਨੋਂ ਬਹੁਤ ਹੀ ਨਿਮਰਤਾ ਵਿਚ ਵਿਚਰਦਾ ਹਾਂ। ਕੁਦਰਤ ਨੇ ਗੁਣ ਬਖ਼ਸ਼ਿਆ ਹੈ, ਘੁਮੰਡ ਕਾਹਦਾ। ਸ਼ੌਕ, ਮਿਹਨਤ, ਸਿਦਕ ਤੇ ਦ੍ਰਿੜ੍ਹਤਾ ਨੇ ਇਹ ਕੰਮ ਕਰਵਾਇਆ ਹੈ। ਪੁਸਤਕ ਗੁਰਚਰਨ ਰਾਮਪੁਰੀ ਜੀ ਨੇ ਪੰਜਾਬੀ ਸਾਹਿਤ ਸਭਾ ਮਾਲੇਰਕੋਟਲਾ ਦੇ ਸਮਾਗਮ ਵਿਚ ਰਲੀਜ਼ ਕੀਤੀ। ਖ਼ੂਬ ਬਹਿਸਾਂ ਹੋਈਆਂ। ਹੋਰ ਨਿਖਾਰ ਆਇਆ। ਨਵੀਆਂ ਗ਼ਜ਼ਲਾਂ ਦੀ ਰਚਨਾ ਵੀ ਵੱਖ ਤੁਰੀ ਰਹੀ। ਉਕਤ ਰਜਿਸਟਰਾਂ ਵਿਚੋਂ ਹੋਰ ਵੀ ਪ੍ਰਕਾਸ਼ਤ ਕਰਨ ਵਾਲਾ ਮੈਟਰ ਸੀ। ਬੱਚਿਆਂ ਬਾਰੇ, ਧਾਰਮਿਕ ਰਚਨਾਵਾਂ ਤੇ ਨਾਮਧਾਰੀ ਸਤਿਗੁਰੂਆਂ/ਸ਼ਹੀਦਾਂ ਬਾਰੇ ਰਚਨਾਵਾਂ ਛਪਣਯੋਗ ਬਾਕੀ ਸਨ। ਹੁਣ ਏਸ ਕੰਮ ਵਿਚ ਅਨੰਦ ਆਣ ਲੱਗ ਪਿਆ। ਪੈਸੇ ਬਾਰੇ ਤਾਂ ਵਿਚਾਰ ਆਇਆ ਪਰ ਨਾਲ ਹੀ ਇਹ ਸੋਚਦਾ ਹਾਂ ਕਿ ਲੋਕ ਤਾਂ ਦਾਰੂ-ਦੱਪੇ ਵਿਚ ਹੀ ਪੈਸਾ ਨਸਟ ਕਰ ਦਿੰਦੇ ਹਨ। ਤੇਰਾ ਤਾਂ ਇਹ ਕੰਮ ਗੁਣ ਵਾਲਾ ਹੈ, ਨਾਮ ਬਣਦਾ ਹੈ। ਹੁਣ ਡਾ.ਐਸ.ਤਰਸੇਮ ਜੀ ਮਾਲੇਰਕੋਟਲੇ ਕਾਲਜ ਵਿਚ ਆ ਗਏ ਤਪੇ ਤੋਂ। ਮਿੱਤਰਤਾ ਤਾਂ ਪਹਿਲਾਂ ਤੋਂ ਹੀ ਸੀ ਪਰ ਹੁਣ ਤਾਂ ਕਮਾਲ ਹੋ ਗਈ। ਮੈਂ ਮਨੋਂ ਉਹਨਾਂ ਨੂੰ ਸਾਹਿਤਕ ਮਿੱਤਰਾਂ ਦਾ ਮਨੀਟਰ ਮੰਨ ਲਿਆ। ਬੜੇ ਗੁਣੀ ਬੰਦੇ ਹਨ। ਕੇਂਦਰੀ ਸਭਾ ਨਾਲ ਤਾਂ ਸਬੰਧ ਬਰਨਾਲੇ ਰਾਹੀਂ ਗਿਆਨੀ ਹੀਰਾ ਸਿੰਘ ਦਰਦ ਸਮੇਂ ਤੋਂ ਹੀ ਸਨ ਪਰ ਹੁਣ ਖ਼ੂਬ ਹਿੱਸਾ ਲਿਆ। ਨਾਮ ਦਿੱਲੀ-ਦੱਖਣ ਤਕ ਪੁੱਜ ਗਿਆ। 'ਹਰਕਤ ਵਿਚ ਬਰਕਤ' ਹੈ। ਘਰ ਬੈਠਿਆਂ ਕੋਈ ਨਹੀਂ ਪੁਛਦਾ। ਯਤਨਸ਼ੀਲ ਵਿਅਕਤੀ ਹੀ ਕੁਝ ਕਰ ਸਕਦੇ ਹਨ। ਚੰਗੀ ਸੋਹਬਤ ਨਾਲ ਗੁਣ ਵੀ ਮਿਲਦਾ ਹੈ। ਇਹ ਸਮਾਗਮਾਂ ਸਦਕਾ ਹੀ ਉਚ ਕੋਟੀ ਦੇ ਸਾਹਿਤਕਾਰਾਂ ਨਾਲ ਮੇਲ ਮਿਲਾਪ ਵਧਿਆ ਤੇ ਪਕੇਰਾ ਹੋਇਆ। ਹੁਣ ਇਹ ਵਿਚਾਰ ਆਇਆ ਕਿ ਜੋ ਲਿਖਿਆ ਹੋਇਆ ਹੈ ਛਾਪ ਹੀ ਦੇਣਾ ਹੈ, ਭਾਵੇਂ ਝੁੱਗੀ 'ਤੇ ਕੱਖ ਨਾ ਰਹੇ। ਕਿਉਂਕਿ ਮੈਨੂੰ ਕਿਤਾਬ ਛਪਵਾ ਕੇ ਵੇਚਣੀ ਨਹੀਂ ਆਉਂਦੀ। ਸੰਗਾਊ ਸੁਭਾ ਕਰਕੇ ਮੈਂ ਕਿਤਾਬ ਦੇ ਪੈਸੇ ਮੰਗ ਨਹੀਂ ਸਕਦਾ, ਪਰ ਸ਼ੌਕ ਨਹੀਂ ਛੱਡਿਆ। ਫਿਰ ਮਨ ਵਿਚ ਆਇਆ। ਇਹ ਧਾਰਮਿਕ ਕਿਸਮ ਦੀਆਂ ਕਵਿਤਾਵਾਂ ਹਨ ਕੀ ਇਮੇਜ਼ ਬਣੇਗਾ ? ਪਰ ਧਰਮ ਜੋ ਸੱਚ, ਸਿਦਕ, ਉਦਮ ਤੇ ਪਰਉਪਕਾਰੀ ਤੇ ਕੁਰਬਾਨੀ ਕਰਨ ਦਾ ਜਜ਼ਬਾ ਪ੍ਰਦਾਨ ਕਰਦਾ ਹੈ, ਉਹ ਸਲਾਹੁਣਯੋਗ ਹੈ। ਬੱਚਿਆਂ ਬਾਰੇ ਤਾਂ ਡਾ.ਐਸ.ਤਰਸੇਮ ਜੀ ਦੀ ਪ੍ਰੇਰਨਾ ਕਰਕੇ ਮੈਂ 'ਫੁੱਲਾਂ ਦੀ ਮੁਸਕਾਨ' ਤਿਆਰ ਕਰ ਲਈ। ਮੈਂ ਤਰਸੇਮ ਜੀ ਨੂੰ ਆਖਿਆ। ਕਿਤਾਬ ਵਧੀਆ ਛਾਪਣੀ ਹੈ—ਕਾਗਜ਼ ਵਧੀਆ ਤੇ ਸਜਿਲਦ ਹੋਵੇ। ਇੰਜ ਖਰਚਾ ਬਹੁਤ ਹੋਣਾ ਸੀ। ਉਹਨਾਂ ਆਪਣੀਆਂ ਪੁਸਤਕਾਂ ਵੀ ਪ੍ਰਕਾਸ਼ਤ ਕਰਨੀਆਂ

ਸਨ। ਇਹ ਪੁਸਤਕ 'ਪੁਸ਼ਪ ਸਾਹਿਤ ਪ੍ਰਕਾਸ਼ਨ' ਵੱਲੋਂ ਮੈਂ ਆਪ ਹੀ ਅੰਮ੍ਰਿਤਸਰੋਂ ਛਪਵਾਈ। 'ਪੰਛੀ' ਪ੍ਰਕਾਸ਼ਕ ਬਣ ਗਿਆ। ਮੁੱਖ ਬੰਦ ਡਾ.ਐਸ.ਤਰਸੇਮ ਨੇ ਲਿਖਿਆ। ਰਲੀਜ਼ ਡਾ.ਰਮਾ ਰਤਨ ਚੰਡੀਗੜ੍ਹ ਵਾਲਿਆਂ ਕੀਤੀ। ਬੱਚਿਆਂ ਦੇ ਸਾਹਿਤ ਵਿਚ ਚੰਗਾ ਵਾਧਾ ਹੋਇਆ। ਮਾਣ ਮਿਲਿਆ। ਅਖ਼ਬਾਰਾਂ ਵਿਚ ਤਾਂ ਬਹੁਤ ਦੇਰ ਤੋਂ ਰਚਨਾਵਾਂ ਛਪਦੀਆਂ ਸਨ ਪਰ ਕਿਤਾਬੀ ਰੂਪ ਵਿਚ ਹੋਰ ਨਜ਼ਾਰਾ ਹੈ। ਸਮੁੱਚਾ ਪ੍ਰਭਾਵ ਬਣਦਾ ਹੈ।

ਹੁਣ ਨਾਮਧਾਰੀ ਸਤਿਗੁਰੂਆਂ/ਸ਼ਹੀਦਾਂ ਵਾਲੀਆਂ ਰਚਨਾਵਾਂ ਛਾਪਣ ਬਾਰੇ। ਇਹ ਵੀ ਵੇਖੋ ਕਿਵੇਂ ਵਿਧ ਬਣੀ ? ਵੱਡ ਪ੍ਰਤਾਪੀ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਤਾਬਦੀ ਨਾਮਧਾਰੀ ਦਰਬਾਰ ਭੈਣੀ ਸਾਹਿਬ ਵੱਲੋਂ ਮਨਾਈ ਜਾ ਰਹੀ ਸੀ। ਹੋਰ ਵੀ ਪੁਸਤਕਾਂ ਛਪੀਆਂ ਸਨ। 'ਚਰਨ ਭੇਟ' ਪੁਸਤਕ ਦਾ ਖਰੜਾ ਤਿਆਰ ਕਰ ਲਿਆ। ਪੰਜ ਹਜ਼ਾਰ ਰੁਪਿਆ ਹੱਥ ਵਿਚ ਕਰਕੇ ਮੈਂ ਸੰਤ ਜਗਦੀਸ਼ ਸਿੰਘ 'ਵਰਿਆਮ' ਜੀ ਨੂੰ ਜਾ ਜਲੰਧਰ ਮਿਲਿਆ। ਆਪਣੇ ਮਨ ਦੀ ਗੱਲ ਆਖੀ। ਖ਼ੁਸ਼ ਹੋਏ। ਪੈਸੇ ਲੈ ਲਵੋ। ਪ੍ਰੀਤਮ ਸਿੰਘ 'ਕਵੀ' ਜੀ ਤੋਂ ਮੁੱਖ ਬੰਦ ਲਿਖਵਾ ਦਿਓ। ਛਾਪਣ ਦਾ ਪ੍ਰਬੰਧ ਜਲੰਧਰ ਵਿਚ ਕਰ ਦਿਓ। ਕਹਿੰਦੇ—ਠੀਕ ਹੈ। ਇਹ ਤਾਂ ਹੋ ਜਾਵੇਗਾ ਪਰ ਜੇ ਇਹ 'ਚਰਨ ਭੇਟ' ਨਾਮਧਾਰੀ ਦਰਬਾਰ ਵੱਲੋਂ ਛਾਪ ਦਿੱਤੀ ਜਾਵੇ ? ਠੀਕ ਰਹੇਗੀ ? ਮੈਂ ਬੇਨਤੀ ਕੀਤੀ ਕਿ ਮੈਂ ਇਹੋ ਜਿਹੀ ਬੇਨਤੀ ਸਤਿਗੁਰੂ ਜੀ ਨੂੰ ਸਨਮੁੱਖ ਹੋ ਕੇ ਨਹੀਂ ਕਰਨੀ। ਮੇਰੀ ਤਾਂ ਉਹਨਾਂ ਦੇ ਚਰਨਾਂ ਨਾਲ ਪ੍ਰੀਤ ਦੀ ਹੀ ਸਦਾ ਅਰਦਾਸ ਬੇਨਤੀ ਹੁੰਦੀ ਹੈ। ਵਾਹ, 'ਵਰਿਆਮ' ਪਿਆਰੇ ਕਹਿਣ ਲੱਗੇ 'ਜੇ ਇਹ ਕੰਮ ਮੈਂ ਆਪ ਕਰ ਲਵਾਂ ? ਫੇਰ ਤਾਂ ਠੀਕ ਹੈ, ਮੈਂ ਆਖਿਆ ਫੇਰ ਤਾਂ ਖ਼ੁਸ਼ੀਆਂ ਹੀ ਹਨ। ਮੇਰੀਆਂ 'ਚਰਨ ਭੇਟ' ਦੀਆਂ ਰਚਨਾਵਾਂ 'ਤੇ ਪੱਕੀ ਮੋਹਰ ਲੱਗ ਜਾਵੇਗੀ। ਇਵੇਂ ਹੋਇਆ। ਮੇਰੀ ਇਸ ਪੁਸਤਕ ਨੇ ਮੈਨੂੰ ਬਹੁਤ ਮਾਣ ਬਖ਼ਸ਼ਿਆ ਹੈ। ਵਿਦੇਸ਼ਾਂ ਵਿਚ ਵੀ ਨਾਮ ਬਣਿਆ। ਵੇਖੋ ਕਿਵੇਂ ਵਿਧ ਬਣੀ। ਪੰਜ ਹਜ਼ਾਰ ਵੀ ਨਾ ਲੱਗਿਆ। ਕਿਧਰ ਦੀ ਕਿਵੇਂ ਕਿਰਪਾ ਹੋਈ—ਵਿਚਾਰ ਲਵੋ। 'ਸਭ ਤੋਂ ਉੱਚੀ, ਸੁੱਚੀ, ਬੇਗਰਜ਼ ਮੁਹੱਬਤ ਦਾ ਹੈ ਨਾਉਂ ਖ਼ੁਦਾ' ਅਹਿਸਾਸ ਹੋਇਆ। ਇਹ ਦੋਵੇਂ ਕਿਤਾਬਾਂ 1991 ਵਿਚ ਪ੍ਰਕਾਸ਼ਤ ਹੋ ਗਈਆਂ। ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਚਰਨ ਭੇਟ' ਹੋ ਗਈ। ਚੁਪ-ਚੁਪੀਤੇ ਖ਼ੁਸ਼ੀਆਂ ਮਿਲੀਆਂ। ਰਚਨਾਵਾਂ ਦੇ ਭੰਡਾਰੇ ਵਿਚੋਂ—'ਨੂਰ ਇਲਾਹੀ' ਦੀਆਂ ਰਚਨਾਵਾਂ ਛਾਂਟੀਆਂ ਤੇ ਛਾਪੀਆਂ। ਇਹ ਵੀ ਮੈਂ ਆਪ ਹੀ ਪ੍ਰਕਾਸ਼ਤ ਕੀਤੀ। ਮੁੱਖ ਬੰਦ ਡਾ.ਅੰਮ੍ਰਿਤ ਨੇ ਲਿਖਿਆ। ਇਹ ਪੁਸਤਕਾਂ ਛਾਪਣ ਨਾਲ ਮੈਨੂੰ ਹਰ ਕਿਸਮ ਦੇ ਸਮਾਗਮਾਂ ਵਿਚ ਸੌਖ ਹੋ ਗਈ। ਪੁਸਤਕ ਲਵੋ ਤੇ ਆਪਣਾ ਕੰਮ ਚਲਾ ਲਵੋ। ਮੈਨੂੰ ਇਸ ਕੰਮ ਵਾਸਤੇ ਬੜੀ ਖਰਚ ਖੇਚਲ ਕਰਨੀ ਪਈ ਪਰ ਮੋਰਚਾ ਲਾਇਆ ਤੇ

ਕਾਮਯਾਬ ਹੋਏ। ਚੰਗੇ ਦੋਸਤਾਂ ਦੀ ਪ੍ਰੇਰਨਾ ਸਦਕੇ ਹੀ ਇਹ ਸੰਭਵ ਹੋਇਆ। 'ਨੂਰ ਇਲਾਹੀ' ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਹੁਰਾਂ ਨੂੰ ਜਾ ਨਮਸਕਾਰ ਕੀਤੀ ਤੇ ਸਮਰਪਤ ਵੀ ਆਪ ਜੀ ਨੂੰ ਹੀ ਸੀ। ਇਹ 1995 ਵਿਚ ਹੋਇਆ। 'ਸਮੇਂ ਨੂੰ ਕੀ ਆਖਾਂ ?' ਗ਼ਜ਼ਲ ਸੰਗ੍ਰਹਿ 1995 ਵਿਚ ਆਪ ਪ੍ਰਕਾਸ਼ਿਤ ਕੀਤਾ। ਮੁੱਖ ਬੰਦ ਅਜਾਇਬ ਚਿੱਤਰਕਾਰ ਜੀ ਨੇ ਲਿਖਿਆ। ਪੰਜਾਬੀ ਸਾਹਿਤ ਸਭਾ ਮਾਲੇਰਕੋਟਲਾ ਦੇ ਸਲਾਨਾ ਸਮਾਗਮ ਵਿਚ ਡਾ. ਐਸ. ਤਰਸੇਮ ਜੀ ਹੁਰਾਂ ਰਲੀਜ਼ ਕੀਤੀ ਸੀ। ਇਵੇਂ ਹੀ ਉਘੜ ਦੁਘੜਾ ਤੁਰਿਆ ਰਿਹਾ ਇਹ ਸਾਹਿਤਕ ਸਫ਼ਰ। ਇਸ ਵਿਚ 1983 ਤੋਂ 1992 ਤਕ ਦੀਆਂ ਰਚਨਾਵਾਂ ਸ਼ਾਮਲ ਸਨ। ਛੇ ਪੁਸਤਕਾਂ ਤਾਂ ਪਹਿਲੇ ਕਾਵਿ ਭੰਡਾਰ ਵਿਚੋਂ ਹੀ ਛਪੀਆਂ। 'ਸਮੇਂ ਨੂੰ ਕੀ ਆਖਾਂ' 1983 ਤੋਂ 1992 ਤਕ ਦੀਆਂ ਰਚਨਾਵਾਂ ਹਨ। ਜੋ ਰਚਨਾਵਾਂ ਜਿਸ ਸਮੇਂ ਲਿਖੀਆਂ ਉਸ ਤਰਤੀਬ ਨਾਲ ਨਾ ਪ੍ਰਕਾਸ਼ਿਤ ਹੋਈਆਂ ਪਰ ਹੋ ਜ਼ਰੂਰ ਗਈਆਂ ਤੇ ਕਾਵਿਕ ਸਫ਼ਰ ਤੁਰਿਆ ਹੀ ਰਿਹਾ। 1992 ਵਿਚ ਸੇਵਾ ਮੁਕਤ ਹੋ ਗਿਆ। ਜੀਵਨ ਸੌਖ ਨਾਲ ਤੁਰ ਰਿਹਾ ਸੀ ਪਰ 1997 ਵਿਚ ਪਤਨੀ ਸੁਰਗਵਾਸ ਹੋ ਗਈ ਤੇ ਜੀਵਨ ਨਈਆ ਫਿਰ ਡਾਵਾਂ-ਡੋਲ। ਬੇਟੀਆਂ ਵਿਆਹੀਆ ਗਈਆਂ ਸਨ। ਪਰ ਜੋ ਸ਼ੌਕ ਨਾਲ ਕੰਮ ਹੋ ਰਿਹਾ ਸੀ ਹੁਣ ਇਹ ਪੱਕੀ ਆਦਤ ਬਣ ਗਿਆ। ਕੁਝ ਨਾ ਕੁਝ ਰਚਨਾਵਾਂ ਵੱਲ ਖ਼ਿਆਲ ਕਾਰਨ ਸਮਾਂ ਸੁਖਾਲਾ ਗੁਜ਼ਰਦਾ ਹੈ। ਮਨ ਬਿਰਤੀ ਟਿਕੀ ਰਹਿੰਦੀ ਹੈ, ਨਹੀਂ ਤਾਂ ਹੋਰ ਝਮੇਲਿਆਂ ਵਿਚ ਤਾਂ ਗੱਡੀ ਲੀਹ ਤੋਂ ਲਹਿਣ ਵਾਲੀ ਹੋ ਜਾਂਦੀ ਹੈ। 1998 ਵਿਚ ਮੁਹਾਲੀ ਜਾਣਾ ਪਿਆ। ਉਥੇ ਇਕ ਸਾਲ ਤਾਂ ਕਿਸੇ ਵੀ ਮੀਟਿੰਗ ਆਦਿ ਵਿਚ ਨਹੀਂ ਗਿਆ। ਭਾਵੇਂ ਬਹੁਤ ਸਾਰੇ ਸਾਹਿਤਕਾਰਾਂ ਨਾਲ ਮੇਲ ਮਿਲਾਪ ਹੋ ਸਕਦਾ ਸੀ। ਮੁਹਾਲੀ ਵਿਚ ਦਿਲਸ਼ੇਰ ਸਿੰਘ ਨਿਰਦੋਸ਼ ਜੋ ਮੇਰੇ ਪੁਰਾਣੇ ਮਿੱਤਰ ਹਨ, ਨਾਲ ਮੇਲ ਮਿਲਾਪ ਹੋਇਆ ਤਾਂ ਬੱਸ ਸਹਿਵਨ ਹੀ ਸਾਹਿਤ ਸਭਾਵਾਂ ਵਿਚ ਜਾਣਾ ਆਉਣਾ ਹੋ ਗਿਆ। ਇਥੇ ਫਿਰ ਬਹੁਤ ਸਾਰੇ ਪਿਆਰੇ ਸਾਹਿਤਕਾਰਾਂ/ਅਦੀਬਾਂ ਨਾਲ ਨੇੜਤਾਵਾਂ ਹੋਈਆਂ। ਸੰਤੋਖ ਸਿੰਘ ਧੀਰ, ਮਨਮੋਹਨ ਸਿੰਘ ਦਾਊਂ, ਦਿਲਜੀਤ ਕੌਰ ਦਾਊਂ, ਪੂਰਨ ਸਿੰਘ ਕਿਰਤੀ, ਗੁਰਨਾਮ ਕੰਵਰ, ਰਿਪੁਦਮਨ ਸਿੰਘ ਰੂਪ ਤੇ ਉਹਨਾਂ ਦੇ ਸਾਹਿਤਕਾਰ ਸਪੁੱਤਰ ਸੰਜੀਵਨ ਸਿੰਘ ਤੇ ਰੰਜੀਵਨ, ਸ਼ਿਵ ਨਾਥ ਅਤੇ ਸੇਵੀ ਰਾਇਤ ਆਦਿ ਨਾਲ ਖ਼ੂਬ ਮਨ ਪਰਚਣ ਲੱਗਾ। ਮੁਹਾਲੀ ਰਹਿੰਦਿਆਂ ਹੀ ਜ਼ਿਲ੍ਹਾ ਰੋਪੜ ਦੀਆਂ ਸਾਹਿਤ ਸਭਾਵਾਂ ਵਿਚ ਵਿਚਰਨ ਦਾ ਮੌਕਾ ਮਿਲਿਆ। ਇਥੇ ਹੀ ਚੰਡੀਗੜ੍ਹ ਦੀਆਂ ਸਾਹਿਤਕ ਸੰਸਥਾਵਾਂ ਨਾਲ ਨੇੜਤਾ ਹੋਈ। ਬਹੁਤ ਸਾਰੇ ਉਚ ਕੋਟੀ ਦੇ ਅਦੀਬਾਂ ਨਾਲ ਸਾਹਿਬ ਸਲਾਮ ਸਾਂਝੀ ਹੋਈ। 26 ਜੁਲਾਈ, 2002 ਨੂੰ ਸਰੀਰ ਢਿੱਲਾ ਹੋ ਗਿਆ। ਸਾਹਿਤਕ ਬੈਠਕਾਂ ਵਿਚ ਜਾਣਾ ਬੰਦ ਹੋ ਗਿਆ ਪਰ ਮੁਹਾਲੀ ਵਾਲੇ ਪਿਆਰਿਆਂ ਨੇ ਖ਼ਬਰ-ਸਾਰ ਰੱਖੀ। ਮਨ

ਚੜ੍ਹਦੀ ਕਲਾ ਵਿਚ ਰਿਹਾ। 15 ਅਗਸਤ, 2003 ਨੂੰ ਬਿਖੜੇ ਪੈਂਡੇ ਦੇ ਹਾਲਾਤ ਵਸ ਬੇਟੀ ਅਮਰਜੀਤ ਨਾਲ ਬੱਚਿਆਂ ਸਮੇਤ ਟਰਾਂਟੋ ਕੈਨੇਡਾ ਸੁਰਜੀਤ ਸਿੰਘ ਕੋਲ ਜਾ ਪੁੱਜੇ। ਉਥੇ ਸਮਾਂ ਮਿਲ ਗਿਆ। ਚਿੰਤਾ ਮੁਕਤ ਹਰ ਪੱਖ ਤੋਂ ਤੇ ਆਪਣੀਆਂ ਰਚਨਾਵਾਂ ਜੋ 1995 ਤੋਂ 2002 ਤੱਕ ਰਚੀਆਂ ਸਨ, ਉਹਨਾਂ ਨੂੰ ਇਸ ਗ਼ਜ਼ਲ ਸੰਗ੍ਰਹਿ ਵਿਚ ਸ਼ਾਮਲ ਕੀਤਾ ਹੈ। ਖਰੜਾ ਵੀ ਉਥੇ ਹੀ ਤਿਆਰ ਕਰ ਲਿਆ। ਭਾਵੇਂ ਸੰਭਾਵਨਾ ਨਹੀਂ ਸੀ ਹਾਲੇ ਪੰਜਾਬ ਵਾਪਸ ਆਉਣ ਦੀ ਪਰ ਕਮਾਲ ਹੈ ਕੁਦਰਤ ਦੇ ਕਿ ਇਕਦਮ ਹੀ ਇੰਜ ਹੋ ਗਿਆ। ਇਥੇ ਆਉਣ ਸਾਰ ਆਪਣੇ ਮਿੱਤਰ ਪਿਆਰਿਆਂ ਨਾਲ ਮਨ ਸਾਂਝਾ ਕੀਤਾ ਤੇ ਪੁਸਤਕਾਂ ਪ੍ਰਕਾਸ਼ਤ ਕਰਾਉਣ ਦਾ ਮਨ ਬਣਾ ਲਿਆ। ਡਾ.ਐਸ.ਤਰਸੇਮ ਜੀ ਨੂੰ ਬੇਨਤੀ ਕੀਤੀ, ਉਹਨਾਂ ਪ੍ਰਵਾਨ ਕਰ ਲਈ। ਇਹਨਾਂ ਗ਼ਜ਼ਲਾਂ ਵਿਚ ਕੀ ਚੰਗਾ-ਮਾੜਾ ਹੈ, ਪਾਠਕਾਂ 'ਤੇ ਹੀ ਛੱਡ ਰਿਹਾ ਹਾਂ। ਪਾਠਕ ਸਦਾ ਹੀ ਮੇਰੇ 'ਤੇ ਮਿਹਰਬਾਨ ਰਹੇ ਹਨ। ਸਭ ਸਹਿਯੋਗੀ ਮਿੱਤਰ ਪਿਆਰਿਆਂ ਦਾ, ਪਰਿਵਾਰ ਦੇ ਜੀਆਂ ਦਾ ਧੰਨਵਾਦੀ ਹਾਂ, ਨਹੀਂ ਤਾਂ ਇਹੋ ਜਿਹਾ ਕੁਝ ਸੰਭਵ ਹੀ ਨਹੀਂ ਸੀ। ਮੇਰੇ ਵਰਗੇ ਕੱਲੇ-ਕਾਰੇ ਬੰਦੇ ਵਿਚ ਕੋਈ ਤਾਕਤ ਨਹੀਂ ਸੀ। ਇਹੋ ਜਿਹੇ ਜੀਵਨ ਦੇ ਬਿਖੜੇ ਪੈਂਡੇ ਵਿਚ ਰਚਨਾਵਾਂ ਰਚਣਾ ਤੇ ਪ੍ਰਕਾਸ਼ਿਤ ਕਰਨਾ। ਮੈਨੂੰ ਲੋਕ ਹਿਤਾਂ ਨਾਲ ਅੰਦਰੋਂ ਮੋਹ ਹੈ। ਲੋਕਾ ਤੋਂ, ਪਾਠਕਾਂ ਤੋਂ, ਸਾਹਿਤਕਾਰਾਂ ਤੋਂ ਸ਼ੁਭ ਇਛਾਵਾਂ ਤੇ ਉਸਾਰੂ ਹੁੰਗਾਰੇ ਦੀ ਆਸ ਨਾਲ—

**ਕਰਤਾਰ ਸਿੰਘ ਪੰਛੀ**

ਮਾਲੇਰਕੋਟਲਾ

ਮਿਤੀ : 1-4-2005

ਉਹਨਾਂ ਨੂੰ ਯਾਦ ਕਰਨਾ ਹੀ, ਮਿਹੇ ਲਈ ਬੰਦਗੀ ਵਰਗਾ
ਤਦੋਂ ਅਹਿਸਾਸ ਹੁੰਦਾ ਹੈ, ਪਵਿੱਤਰ ਸਾਦਗੀ ਵਰਗਾ

ਇਹ ਦੁਨੀਆਂ ਦਾ ਪਸਾਰਾ ਜੋ, ਮੈਂ ਅੱਖਾਂ ਨਾਲ ਤਕਦਾ ਹਾਂ
ਕਿ ਮੈਨੂੰ ਵੇਖਿਆਂ ਲਗਦੈ, ਇਲਾਹੀ ਜ਼ਿੰਦਗੀ ਵਰਗਾ

ਮੈਂ ਧਰਤੀ ਨਾਲ ਜੁੜ ਕੇ ਵੀ, ਸਦਾ ਅੰਬਰ ਨਿਹਾਰਾਂਗਾ
ਮਿਰੇ ਹਿਰਦੇ 'ਚ ਉਹ ਵਸਿਆ, ਨੂਰਾਨੀ ਰੌਸ਼ਨੀ ਵਰਗਾ

ਮਿਰੇ ਲਈ ਸਾਰੀਆਂ ਰੁੱਤਾਂ ਹੀ, ਮੋਹ ਦੇ ਨਾਲ ਭਰੀਆਂ ਨੇ
ਮਿਰੇ ਸਾਹਾਂ 'ਚ ਉਹ ਘੁਲਿਆ, ਮਹਿਕ ਦੀ ਤਾਜ਼ਗੀ ਵਰਗਾ

ਹਯਾਤੀ ਦੇ ਝਮੇਲੇ ਵਿਚ, ਬਹੁਤ ਭਟਕੇ, ਬਹੁਤ ਸੁਲਘੇ
ਤਾਂ ਵੀ ਝੱਲ ਨਾ ਚੜ੍ਹਿਆ, ਅਸਾਨੂੰ ਖ਼ੁਦਕਸ਼ੀ ਵਰਗਾ

ਸਦਾ ਇਕ ਸੋਚ, ਦਿਲ ਅੰਦਰ, ਮਨ੍ਹਾਂ ਕਰਦੀ, ਮਨ੍ਹਾਂ ਹੋਵੇ
ਮਗਰ ਜਜ਼ਬਾਤ ਵਿੱਚ, ਜਜ਼ਬਾ ਬਣੇ, ਆਵਾਰਗੀ ਵਰਗਾ

ਚਲੋ ਜੇ ਨਿਹੁੰ ਲਗਾਇਆ ਹੈ, ਨਿਭਾਵਣ ਦਾ ਯਤਨ ਕੀਤੈ
ਇਹ ਲਾਵਣ ਤੇ ਨਿਭਾਵਣ ਵਿੱਚ, ਹੁਲਾਰਾ ਆਸ਼ਕੀ ਵਰਗਾ

ਮਹੀਨਾ ਕੋਈ ਵੀ ਹੋਵੇ, ਕੋਈ ਵੀ ਪੌਣ ਆ ਰੁਮਕੇ
ਇਹ 'ਪੰਛੀ' ਫੇਰ ਵੀ ਚਾਹੁੰਦੈ, ਮਹੀਨਾ ਫਰਵਰੀ ਵਰਗਾ।

ਕਬਰਾਂ ਦੇ ਵਿਹ ਰੁੱਖ ਉਦਾਸੇ ਲਗਦੇ ਨੇ
ਇਹ ਤਾਂ ਆਪਣੇ ਜਨਮ ਤੋਂ ਪਿਆਸੇ ਲਗਦੇ ਨੇ

ਕੌਣ ਦਿਲਾਸਾ ਦੇਵੇ ਗ਼ਮ ਦੇ ਮਾਰਿਆਂ ਨੂੰ
ਤਾਹੀਂ ਤਾਂ ਇਹ ਖੜ੍ਹੇ ਨਿਰਾਸੇ ਲਗਦੇ ਨੇ

ਬੜੀ ਉਦਾਸੀ ਅੰਦਰ ਝੁਰ ਝੁਰ ਝੜਦੇ ਹਨ
ਲੰਘੇ ਕੋਲੋਂ ਕਈ ਚੌਮਾਸੇ ਲਗਦੇ ਨੇ

ਕਬਰਾਂ ਦੀ ਚੁੱਪ ਵਰਗਾ ਜੀਵਨ ਜੀਂਦੇ ਹਨ
ਇਹਨਾਂ ਤੋਂ ਤਾਂ ਗੁੰਮ ਗੇ ਹਾਸੇ ਲਗਦੇ ਨੇ

ਜਦ ਕੋਈ ਅੱਲ੍ਹਾ-ਲੋਕ ਇਨ੍ਹਾਂ ਨੂੰ ਮਿਲਦਾ ਏ
ਗੱਲਾਂ ਕਰਦੇ ਖੁੱਲ੍ਹ-ਖੁਲਾਸੇ ਲਗਦੇ ਨੇ

ਹੈ ਇਹਨਾਂ ਦਾ ਜੀਵਨ ਵਾਂਗ ਗ਼ਰੀਬਾਂ ਦੇ
ਬੇ-ਰਹਿਮਾਂ ਦੇ ਜਿਵੇਂ ਤਰਾਸ਼ੇ ਲਗਦੇ ਨੇ

ਇਹ ਕਬਰਾਂ ਦਾ ਭੇਦ ਕਿਸੇ ਨੂੰ ਦਸਦੇ ਨਾ
ਕੋਲੇ ਰਹਿੰਦੇ ਆਸੇ ਪਾਸੇ ਲਗਦੇ ਨੇ

ਸਹਿਜ-ਮਤੇ ਵਿਚ 'ਪੰਛੀ' ਦੁਖ-ਸੁਖ ਕਰਦੇ ਹਨ
ਵਿੱਚ ਉਜਾੜਾਂ ਬੇਸ਼ਕ ਵਾਸੇ ਲਗਦੇ ਨੇ।

ਆਈ ਬਸੰਤ ਆਈ, ਜੀ, ਆਈ ਜ਼ਰੂਰ ਹੈ
ਆਈ ਬਸੰਤ ਵੇਖੀ, ਜੀ, ਵੇਖੀ ਹਜ਼ੂਰ ਹੈ

ਮਹਿਕੇ ਬਸੰਤ ਮਹਿਕੇ, ਸਾਨੂੰ ਨਹੀਂ ਹੈ ਭਾਈ
ਸਾਨੂੰ ਨਹੀਂ ਹੈ ਭਾਈ, ਕਿਸ ਦਾ ਕਸੂਰ ਹੈ ?

ਰੁੱਤਾਂ ਦਾ ਕੀ ਕਰਾਂ ਮੈਂ, ਆਈਆਂ ਤੇ ਤੁਰਗੀਆਂ
ਇਕ ਦਰਦ ਬਣ ਗਿਆ ਏ, ਦਿਲ ਦਾ ਨਸੂਰ ਹੈ

ਕਲਜੁੱਗ ਦਾ ਨ੍ਹੇਰ ਗਾੜ੍ਹਾ, ਸੀਮਤ ਨੇ ਸ਼ਕਤੀਆਂ
ਹੈ ਵਾਟ ਕੁਝ ਲੰਮੇਰੀ, ਕੁਝ ਤਨ ਵੀ ਚੂਰ ਹੈ

ਮਰ ਕੇ ਵੀ ਵੇਖ ਲੈਂਦੇ ਮਰਨਾ ਨਹੀਂ ਹੈ ਸੌਖਾ
ਦੁਵਿਧਾ ਨੇ ਜ਼ਿੰਦਗੀ ਦਾ ਕੱਢਿਆ ਜੋ ਘੂਰ ਹੈ

ਭੁੱਲਿਆਂ ਨਹੀਂ ਉਹ ਭੁਲਦੇ, ਸੌ ਵਾਰ ਮੈਂ ਭੁਲਾਵਾਂ
ਸੁਹਣੇ ਪਿਆਰਿਆਂ ਦਾ, ਲੰਘਿਆ ਜੋ ਪੂਰ ਹੈ

ਇਹ ਇਸ਼ਕ ਕੀ ਬਲਾ ਹੈ, ਉਹ ਵਾਰ ਵਾਰ ਪੁੱਛਦੇ
ਸੌ ਵਾਰ ਆਖਿਆ ਇਹ, ਦਿਲ ਦਾ ਫ਼ਤੂਰ ਹੈ

'ਪੰਛੀ' ਆਕਾਸ਼ ਅੰਦਰ, ਪਰ ਤੋਲ ਲਾ ਉਡਾਰੀ
ਸਰਘੀ ਨੇ ਮੂੰਹ ਵਿਖਾਇਆ, ਨ੍ਹੇਰਾ ਕਾਫੂਰ ਹੈ।

ਹੁੰਦੀਆਂ ਨਹੀਂ ਇਹ ਅੱਖਾਂ, ਉਹ ਹੋਰ ਨੈਣ ਹੁੰਦੇ
ਹਰ ਸ਼ੈਅ 'ਚ ਵੇਖਦੇ ਜੋ, ਉਸ ਦਾ ਜ਼ਹੂਰ ਹੈ

ਮਨ ਕਿਸ ਤਰ੍ਹਾਂ ਟਕਾਈਏ, ਪਹਿਰਾ ਹੈ ਕੂੜ ਦਾ
ਇਹ ਰੋਜ਼ ਮਘ ਰਿਹਾ ਜਿਉਂ ਤਪਦਾ ਤੰਦੂਰ ਹੈ

ਬੀ ਕਿੱਕਰਾਂ ਦੇ ਬੀਜੇ, ਕਰਮਾਂ ਦੇ ਖ਼ੇਤ ਵਿਚ
ਬੰਦਾ ਇਹ ਖ਼ੂਬ ਹੈ ਜੋ, ਲਭਦਾ ਅੰਗੂਰ ਹੈ

ਜਿਸ ਨਜ਼ਰ ਨਾਲ ਖ਼ੁਸ਼ੀਆਂ, ਮਨ ਬਾਗ਼ ਬਾਗ਼ ਹੋਵੇ
ਹਾਏ ਰਾਮ ! ਸਹਿ ਨਾ ਹੋਵੇ, ਓਸੇ ਦਾ ਘੂਰ ਹੈ

ਕਾਲੀ ਘਟਾ ਜੋ ਛਾਈ, ਪੌਣਾਂ ਵੀ ਰੁਮਕੀਆਂ
ਸੱਜਣ ਖ਼ਿਆਲ ਕਰ ਤੂੰ, ਕਹਿੰਦੀ ਕੀ ਭੂਰ ਹੈ ?

ਸੁਰਮਾਂ ਜ਼ਰੂਰ ਕਾਲਾ, ਨੈਣਾਂ 'ਚ ਸਜ ਗਿਆ
ਮਨ ਨੂੰ ਜਲਾ ਕੇ ਕੀਤਾ, ਤਾਹੀਓਂ ਮਨੂਰ ਹੈ

ਮਨ ਦੇ ਤਲਾਬ ਅੰਦਰ, ਪਾਣੀ ਹੈ ਗੰਧਲਿਆ
ਤੇ ਹੋਰ ਇਸ 'ਤੇ ਵਿਛਿਆ ਪਾਪਾਂ ਦਾ ਬੂਰ ਹੈ

ਤੂੰ ਐਵੇਂ ਸੁਟ ਨਾ ਦੇਵੀਂ, ਹੀਰਾ ਹੈ ਕੀਮਤੀ
ਬੰਦਿਆ ਮਨੁੱਖੀ ਜੀਵਨ, ਤਾਂ ਕੋਹਿਨੂਰ ਹੈ

ਬੰਦਾ ਮਹਾਨ ਬਣ ਜਾ, ਤਾਂ ਵੀ ਨਾ-ਚੀਜ਼ ਤੂੰ
ਕੁਦਰਤ ਵਿਸ਼ਾਲ ਡਾਢੀ, 'ਪੰਛੀ' ਬਲੂਰ ਹੈ।

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਪਿਆਰ ਦੀ ਟਹਿਣੀ, ਝੰਬ ਸੁਟੀ ਹੈ ਨਫ਼ਰਤ ਨੇ
ਕਰਕੇ ਤਿਖੜੇ ਵਾਰ, ਸੱਜਣ ਹੁਣ ਕੀ ਕਰੀਏ ?

ਖ਼ਬਰੇ ਉਸ ਦੇ ਮਨ ਵਿਚ ਕਿੰਨੀ ਜ਼ਹਿਰ ਭਰੀ
ਨਿੱਤ ਮਾਰੇ ਫੁੰਕਾਰ, ਸੱਜਣ ਹੁਣ ਕੀ ਕਰੀਏ ?

ਮਿੱਤਰ ਤੇ ਵੈਰੀ ਨੂੰ, ਸਮ ਕਰ ਜਾਣ ਲਵੋ
ਸਮਝਣ ਨਹੀਂ ਗੰਵਾਰ, ਸੱਜਣ ਹੁਣ ਕੀ ਕਰੀਏ ?

ਜੋ ਨੈਣਾਂ 'ਚੋਂ ਦਿਲਾਂ ਦੇ ਵਿੱਚ ਉਤਾਰ ਲਿਆ
ਹੁੰਦਾ ਨਹੀਂ ਵਿਸਾਰ, ਸੱਜਣ ਹੁਣ ਕੀ ਕਰੀਏ ?

ਦਿਲ-ਕੋਠੀ ਵਿੱਚ ਗ਼ਮ ਤੇ ਪੀੜਾਂ, ਫਿਕਰਾਂ ਦਾ
ਭਰਿਆ ਪਿਆ ਭੰਡਾਰ, ਸੱਜਣ ਹੁਣ ਕੀ ਕਰੀਏ ?

ਜਰਿਆ ਵੀ ਨਹੀਂ ਜਾਂਦਾ, ਦੂਰ ਨਾ ਕਰ ਸਕੀਏ
'ਪੰਛੀ' ਅੱਤਿਆਚਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਸਿਧੀ-ਪੁੱਠੀ ਗੱਲ ਦੀ, ਕੋਈ ਤਮੀਜ਼ ਨਹੀਂ
ਹਰ ਵੇਲੇ ਤਕਰਾਰੀ, ਸੱਜਣ ਹੁਣ ਕੀ ਕਰੀਏ ?

ਨਜ਼ਰਾਂ ਫੇਰ ਕੇ, ਪਾਸਾ ਵੱਟ ਕੇ, ਲੰਘ ਜਾਂਦੇ
ਮਾਰਨ ਦੋਹਰੀ ਮਾਰ, ਸੱਜਣ ਹੁਣ ਕੀ ਕਰੀਏ ?

ਮੈਂ ਜਿੰਨ੍ਹਾਂ ਦਾ ਦੁੱਖ ਵੰਡਾਇਆ ਹੱਸ ਹੱਸ ਕੇ
ਕੋਈ ਨਾ ਲੈਂਦਾ ਸਾਰ, ਸੱਜਣ ਹੁਣ ਕੀ ਕਰੀਏ ?

ਜ਼ੋਰਾਵਰ ਦਾ ਫ਼ਾਇਦਾ ਝਗੜਾ ਜੇ ਹੋਵੇ
ਝਗੜ ਰਿਹਾ ਸੰਸਾਰ, ਸੱਜਣ ਹੁਣ ਕੀ ਕਰੀਏ ?

ਬਿਜਲੀ, ਨ੍ਹੇਰਾ, ਝੱਖੜ, ਸਾਰੇ ਰਲ ਗਏ ਨੇ
ਬੇੜੀ ਵਿੱਚ ਮੰਝਧਾਰ, ਸੱਜਣ ਹੁਣ ਕੀ ਕਰੀਏ ?

ਵਿੱਚ ਮਸ਼ੀਨੀ ਜੁੱਗ ਦੇ, ਸੌ ਸੌ ਪਿੱਟਣੇ ਹਨ
ਪਰੇਸ਼ਾਨ ਫ਼ਨਕਾਰ, ਸੱਜਣ ਹੁਣ ਕੀ ਕਰੀਏ ?

'ਪੰਛੀ' ਦੀ ਜਿੰਦ ਕੋਮਲ, ਦਬਦੀ ਜਾਂਦੀ ਹੈ
ਪਰਬਤ ਜਿੱਡਾ ਭਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਮੈਂ ਜਿਨ੍ਹਾਂ ਦੇ ਰਾਹ ਵਿਚ, ਫੁੱਲ ਵਿਛਾਏ ਹਨ
ਉਹ ਧਰਦੇ ਅੰਗਿਆਰ, ਸੱਜਣ ਹੁਣ ਕੀ ਕਰੀਏ ?

ਮਿੱਠੜੇ ਬੋਲ ਪਿਆਰੇ, ਹਾਸਾ ਫੁੱਲ ਵਰਗਾ
ਤੁਰ ਗਏ ਨੇ ਪੁਚਕਾਰ, ਸੱਜਣ ਹੁਣ ਕੀ ਕਰੀਏ ?

ਲੁੱਟ ਲਿਆ ਕਰਤਾਰ, ਜੋ ਅਕਲ ਲਤੀਫ਼ ਖੜਾ
ਕਹਿ ਕੇ ਸਤਿਕਰਤਾਰ, ਸੱਜਣ ਹੁਣ ਕੀ ਕਰੀਏ ?

ਹਉਕੇ, ਪੀੜਾਂ, ਹਾਵੇ, ਦੁਖੜੇ, ਸਹਿ ਸਹਿ ਕੇ
ਡਿਗ ਪਏ ਆਂ ਮੂੰਹ-ਭਾਰ, ਸੱਜਣ ਹੁਣ ਕੀ ਕਰੀਏ ?

ਦੂਜੇ ਪਾਸੇ ਮੰਜ਼ਿਲ, ਪਿੱਛੇ ਫ਼ਰਜ਼ ਬੜੇ
ਜਿੰਦ ਅਟਕੀ ਵਿਚਕਾਰ, ਸੱਜਣ ਹੁਣ ਕੀ ਕਰੀਏ ?

ਤਨ 'ਤੇ ਰਹੇ ਬੁਢਾਪਾ, ਤੇਰੀ ਦੀਦ ਲਈ
ਰੀਝ ਪਈ ਮੁਟਿਆਰ, ਸੱਜਣ ਹੁਣ ਕੀ ਕਰੀਏ ?

'ਪੰਛੀ' ਸੱਚੀਆਂ ਸੁੱਚੀਆਂ ਰੀਝਾਂ ਮਰ ਰਹੀਆਂ
ਬਦਲੀ ਜਾਏ ਨੁਹਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਦੁਨੀਆਂ ਨੂੰ ਕੀ ਦੇਵਾਂ, ਜਿੰਦ ਤਾਂ ਉਹਨਾਂ 'ਤੇ
ਹੋ ਗਈ ਏ ਬਲਿਹਾਰ, ਸੱਜਣ ਹੁਣ ਕੀ ਕਰੀਏ ?

ਸੁਹਣੇ ਦੀ ਰਹਿਮਤ 'ਤੇ ਇਹ ਗੱਲ ਛੱਡ ਦਿੱਤੀ
ਦੇਵੇ ਡੋਬ ਜਾਂ ਤਾਰ, ਸੱਜਣ ਹੁਣ ਕੀ ਕਰੀਏ ?

ਆਏ, ਗਏ, ਜੀਵਾਲ ਤੇ ਨਾਲੇ ਮਾਰ ਗਏ
ਉਹ ਸੀ ਬੜੇ ਉਡਾਰ, ਸੱਜਣ ਹੁਣ ਕੀ ਕਰੀਏ ?

ਮੈਂ ਸ਼ੀਸ਼ੇ ਦੇ ਮਹਿਲ 'ਚ ਰਹਿਨਾ, ਓਥੇ ਹੀ
ਰਹਿੰਦੇ ਪੱਥਰ-ਮਾਰ, ਸੱਜਣ ਹੁਣ ਕੀ ਕਰੀਏ ?

ਸੱਚ ਦੇ ਰਾਹ 'ਤੇ ਤੁਰਿਆਂ, ਰਾਹ ਵਿਚ ਰੋਕ ਲਵੇ
ਮਾਇਆ ਦੀ ਦੀਵਾਰ, ਸੱਜਣ ਹੁਣ ਕੀ ਕਰੀਏ ?

ਡੁੱਬ-ਜਾਣੀ ਸੁਹਣੀ ਨੂੰ, ਡੁੱਬ ਕੇ ਕੀ ਮਿਲਿਆ
ਨਾ ਦੁਨੀਆਂ ਨਾ ਯਾਰ, ਸੱਜਣ ਹੁਣ ਕੀ ਕਰੀਏ ?

ਬਿਰਹਾ ਹੈ ਸੁਲਤਾਨ ਤੇ ਬਿਰਹਾ ਡਾਢੀ ਨੇ
'ਪੰਛੀ' ਕਰੇ ਖ਼ੁਆਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਹੰਝੂਆਂ ਦੇ ਦਰਿਆ ਵਿੱਚ, ਜਿਹੜਾ ਡੋਬ ਗਿਆ
ਇਹ ਕਾਦ੍ਹਾ ਉਪਕਾਰ, ਸੱਜਣ ਹੁਣ ਕੀ ਕਰੀਏ ?

ਕਿਵੇਂ ਬਚਾਵਾਂ ਆਪਣੀ, ਜਿੰਦ ਨਿਮਾਣੀ ਨੂੰ
ਮਿਲ ਗਏ ਮਿੱਤਰ-ਮਾਰ, ਸੱਜਣ ਹੁਣ ਕੀ ਕਰੀਏ ?

ਸੌ ਸੌ ਟੱਕਰ ਮਾਰਿਆਂ ਤੋਂ ਵੀ ਟੁੱਟਦੀ ਨਹੀਂ
ਨਫ਼ਰਤ ਦੀ ਦੀਵਾਰ, ਸੱਜਣ ਹੁਣ ਕੀ ਕਰੀਏ ?

ਮਾਲੀ ਹੀ ਜਦ ਕਲੀਆਂ ਮਸਲੀ ਜਾਂਦੇ ਨੇ
ਕਿਵੇਂ ਬਚੂ ਗ਼ੁਲਜ਼ਾਰ, ਸੱਜਣ ਹੁਣ ਕੀ ਕਰੀਏ ?

ਮਜ਼ਲੂਮਾਂ ਸਿਰ ਜ਼ੁਲਮੀ ਆਰਾ ਚਲੰਦਾ ਜੋ
ਲਈਏ ਕਿਵੇਂ ਸਹਾਰ, ਸੱਜਣ ਹੁਣ ਕੀ ਕਰੀਏ ?

ਵੱਡੇ ਭਾਗ ਹੋਵਣਗੇ, ਜਦ ਰਲ ਬੈਠਾਂ ਗੇ
ਬਿਖ਼ਰ ਗਿਆ ਪਰਵਾਰ, ਸੱਜਣ ਹੁਣ ਕੀ ਕਰੀਏ ?

ਮੀਤ ਅਸਾਡੇ 'ਪੰਛੀ' ਰੋਜ਼ ਹੀ ਕਰਦੇ ਹਨ
ਦੁਸ਼ਮਣ ਜਿਹਾ ਵਿਹਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਰੌਸ਼ਨੀਆਂ ਨੇ ਆਉਣੈ, ਐਪਰ ਹਾਲੀ ਤਾਂ
ਪਸਰ ਰਿਹੈ ਅੰਧਕਾਰ, ਸੱਜਣ ਹੁਣ ਕੀ ਕਰੀਏ ?

ਬੇੜੀ, ਚੱਪੂ, ਮੌਸਮ, ਉਲਟੇ ਪੁਲਟੇ ਹਨ
ਲੰਘਣਾ ਵੀ ਹੈ ਪਾਰ, ਸੱਜਣ ਹੁਣ ਕੀ ਕਰੀਏ ?

ਖ਼ੁਦਗ਼ਰਜ਼ੀ ਦਾ ਪਹਿਰਾ, ਚੁਗਲੀ ਨਿੰਦਿਆ ਵੀ
ਕਿੱਥੇ ਉਹ ਸਤਿਕਾਰ, ਸੱਜਣ ਹੁਣ ਕੀ ਕਰੀਏ ?

ਚਿਤਰਹਾਰ ਜੋ ਰੋਜ਼, ਚਰਿੱਤਰ ਹਰਨ ਕਰੇ
ਵੇਖੇ ਹੁੱਬ ਪਰਵਾਰ, ਸੱਜਣ ਹੁਣ ਕੀ ਕਰੀਏ ?

ਬੇਦੋਸ਼ਿਆਂ ਨੂੰ ਮਾਰ ਕੇ, ਕਹਿੰਦੇ ਭੋਲੇ ਬਣ
ਕਰ ਦੇਵੋ ਸੰਸਕਾਰ, ਸੱਜਣ ਹੁਣ ਕੀ ਕਰੀਏ ?

ਲੋਕਰਾਜ ਵਿੱਚ ਕੇਵਲ, ਵੋਟਾਂ ਖ਼ਾਤਰ ਹੀ
ਗਿਰ ਚੁੱਕੇ ਕਿਰਦਾਰ, ਸੱਜਣ ਹੁਣ ਕੀ ਕਰੀਏ ?

ਆਪਣਿਆਂ ਦੇ ਸਿਰ ਹੀ, ਕਲਮਾਂ ਕਰਦੇ ਨੇ
'ਪੰਛੀ' ਸਿੰਘ ਸਰਦਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਪੱਤਝੜ ਆਪਣਾ ਜਾਲ, ਵਿਛਾਈ ਬੈਠੀ ਹੈ
ਆਉਂਦੀ ਨਹੀਂ ਬਹਾਰ, ਸੱਜਣ ਹੁਣ ਕੀ ਕਰੀਏ ?

ਅੱਜ ਦੇ ਨਵੇਂ ਮਨੁੱਖ ਦੀ, ਕਿਵੇਂ ਪਛਾਣ ਕਰਾਂ
ਲਏ ਮਖੌਟੇ ਧਾਰ, ਸੱਜਣ ਹੁਣ ਕੀ ਕਰੀਏ ?

ਮੁਸਕਾਵੇ ਤੇ ਮਿੱਠਾ ਬੋਲ ਕੇ ਮੋਹ ਲੈਂਦੀ
ਮੇਰੀ ਹੀ ਸਰਕਾਰ, ਸੱਜਣ ਹੁਣ ਕੀ ਕਰੀਏ ?

ਇਕਨਾਂ ਦੇ ਤਨ, ਪੱਟ ਹੰਢਾ ਕੇ, ਅੱਕ ਗਏ
ਲਮਕਣ ਕਿਤੇ ਲੰਗਾਰ, ਸੱਜਣ ਹੁਣ ਕੀ ਕਰੀਏ ?

ਵਹਿਸ਼ਤ ਦਾ ਜਿੰਨ, ਕਿਵੇਂ ਵੀ ਕਾਬੂ ਆਉਂਦਾ ਨਾ
ਕੋਈ ਨਾ ਧੌਲੀਧਾਰ, ਸੱਜਣ ਹੁਣ ਕੀ ਕਰੀਏ ?

ਕੋਈ ਨਾ ਦਏ ਦਿਲਾਸਾ, ਗ਼ਮ ਦੇ ਮਾਰਿਆਂ ਨੂੰ
ਤੜਫ਼ੇ ਪਿਆ ਬਿਮਾਰ, ਸੱਜਣ ਹੁਣ ਕੀ ਕਰੀਏ ?

ਇੱਕ ਦਿਨ ਸਾਰੀ ਦੁਨੀਆਂ ਨੂੰ ਅੱਗ ਲਾਵਣ ਗੇ
ਮਾਰੂ ਜੋ ਹਥਿਆਰ, ਸੱਜਣ ਹੁਣ ਕੀ ਕਰੀਏ ?

'ਪੰਛੀ' ਪਿੰਜਰੇ ਵਿੱਚ ਹੈ, ਜ਼ਾਲਮ ਜ਼ੁਲਮ ਕਰੂ
ਚੁੱਕੀ ਫਿਰੇ ਕਟਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਬੰਦਾ ਤਾਂ ਕੋਈ ਟਾਵਾਂ ਟਾਵਾਂ ਮਿਲਦਾ ਹੈ
ਫਿਰਦੇ ਕਈ ਹਜ਼ਾਰ, ਸੱਜਣ ਹੁਣ ਕੀ ਕਰੀਏ ?

ਵਿੱਚ ਵਿਛੋੜੇ ਕੁਝ ਵੀ, ਚੰਗਾ ਲੱਗਦਾ ਨਹੀਂ
ਸੋਂਹਦੀ ਨਹੀਂ ਬਹਾਰ, ਸੱਜਣ ਹੁਣ ਕੀ ਕਰੀਏ ?

ਚਾਰ-ਚੁਫ਼ੇਰੇ ਧੱਕੇਸ਼ਾਹੀਆਂ, ਸ਼ੋਰ ਬੜਾ
ਕੋਈ ਨਾ ਸੁਣੇ ਵਿਚਾਰ, ਸੱਜਣ ਹੁਣ ਕੀ ਕਰੀਏ ?

ਹੁਣ ਤਾਂ ਪੀੜਾਂ, ਚੀਸਾਂ, ਹਉਕੇ ਰਹਿ ਗਏ ਨੇ
ਵਿਛੜ ਗਏ ਗ਼ਮਖ਼ਾਰ, ਸੱਜਣ ਹੁਣ ਕੀ ਕਰੀਏ ?

ਸਮੇਂ ਨਾਲ ਹੀ ਜੋਸ਼ ਤੇ ਗਰਮੀ ਗੁਜ਼ਰ ਗਏ
ਹੋ ਗਏ ਠੰਡੇ-ਠਾਰ, ਸੱਜਣ ਹੁਣ ਕੀ ਕਰੀਏ ?

ਹੁਸਨ ਇਸ਼ਕ ਦੀ ਸਾਂਝ, ਚਰੋਕੀ ਸੁਣਦੇ ਸੀ
ਕਰ ਬੈਠੇ ਇਤਬਾਰ, ਸੱਜਣ ਹੁਣ ਕੀ ਕਰੀਏ ?

ਦੇ ਕੇ ਦਰਦ ਅਸਾਨੂੰ, ਜਿਉਂਦੇ ਮਾਰ ਗਿਆ
ਮੁਸਕਾਂਦਾ ਦਿਲਦਾਰ, ਸੱਜਣ ਹੁਣ ਕੀ ਕਰੀਏ ?

'ਪੰਛੀ' ਦਰਸ਼ ਦੀ ਖ਼ਾਤਰ, ਦਰ ਦਰ ਜਾਂਦੇ ਹਾਂ
ਹੁੰਦਾ ਨਹੀ ਦੀਦਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਮੈਂ ਉਹਨਾਂ ਨੂੰ ਆਖਾਂ, 'ਕੋਈ ਇਲਾਜ ਕਰੋ'
ਕਹਿੰਦੇ ਸਮਾਂ ਗੁਜ਼ਾਰ, ਸੱਜਣ ਹੁਣ ਕੀ ਕਰੀਏ ?

ਮਨ-ਬਿਰਤੀ ਨੂੰ, ਬੜਾ ਸੰਭਾਲ ਕੇ ਰੱਖਿਆ ਹੈ
ਫਿਰ ਵੀ ਹੋਏ ਉਲਾਰ, ਸੱਜਣ ਹੁਣ ਕੀ ਕਰੀਏ ?

ਹਰ ਵੇਲੇ ਦੀ ਭਟਕਣ, ਤਨ ਮਨ ਗਾਲ ਰਹੀ
ਉੱਠਦੇ ਰਹਿਣ ਗ਼ੁਬਾਰ, ਸੱਜਣ ਹੁਣ ਕੀ ਕਰੀਏ ?

ਸਾਡੀ ਰੂਹ ਤਾਂ ਚਾਹੁੰਦੀ, ਬੋਲ ਮਿਠਾਸ ਭਰੇ
ਉਹ ਗਾਉਂਦੇ ਨੇ ਵਾਰ, ਸੱਜਣ ਹੁਣ ਕੀ ਕਰੀਏ ?

ਰੋਜ਼ ਉਡੀਕਾਂ ਕਰ ਕਰ, ਜਿਸ ਨੂੰ ਯਾਦ ਕਰਾਂ
ਨਾ ਆਇਆ ਇੱਕ ਵਾਰ, ਸੱਜਣ ਹੁਣ ਕੀ ਕਰੀਏ ?

ਜ਼ਹਿਰ ਪਿਆਲਾ ਦੇ ਕੇ, ਕਹਿੰਦੇ, "ਪੀ ਲੋ ਜੀ"
ਪੀ ਲਿਆ ਸਿਰ ਤੋਂ ਵਾਰ, ਸੱਜਣ ਹੁਣ ਕੀ ਕਰੀਏ ?

ਨਾਮ ਓਸ ਦਾ ਪਿਆਰਾ, ਪਿਆਰਾ ਲੱਗਦਾ ਹੈ
ਟੂੰਬਦੈ ਬਾਰਮਬਾਰ, ਸੱਜਣ ਹੁਣ ਕੀ ਕਰੀਏ ?

ਕਰਦਾ ਹਾਂ ਮੈਂ ਸਦਾ ਭਲਾਈ, ਫਿਰ ਵੀ ਉਹ
'ਪੰਛੀ' ਖਾਂਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਸਾਰੀ ਉਮਰ ਗੁਜ਼ਾਰ ਕੇ, ਸਮਝ ਨਾ ਆਈ ਹੈ
ਕੀ ਜੀਵਨ ਦਾ ਸਾਰ, ਸੱਜਣ ਹੁਣ ਕੀ ਕਰੀਏ ?

ਉਸ ਨੂੰ ਆਖਾਂ ਮਿੱਤਰਾ, 'ਕੁਝ ਤਾਂ ਪੱਲੇ ਪਾ'
ਕਹਿੰਦਾ ਹਾਲੀ ਸਾਰ, ਸੱਜਣ ਹੁਣ ਕੀ ਕਰੀਏ ?

ਫੁੱਲ-ਪੱਤੀਆਂ ਨੂੰ ਛੱਡ ਕੇ, ਭੌਰਾ ਉਮਡ ਪਿਆ
ਵੇਖ ਉਹਦੇ ਰੁਖ਼ਸਾਰ, ਸੱਜਣ ਹੁਣ ਕੀ ਕਰੀਏ ?

ਦਸਾਂ ਨੌਂਹਾਂ ਦੀ ਕਿਰਤ-ਕਮਾਈ ਕਰਕੇ ਤਾਂ
ਲਈ ਨਾ ਜਾਵੇ ਕਾਰ, ਸੱਜਣ ਹੁਣ ਕੀ ਕਰੀਏ ?

ਆ ਜਾਵੇ, ਆ ਜਾਵੇ, ਸੁਣ ਕੇ ਆਇਆ ਨਾ
ਕਰਦਾ ਰਹਾਂ ਪੁਕਾਰ, ਸੱਜਣ ਹੁਣ ਕੀ ਕਰੀਏ ?

ਝੂਠ ਬੋਲ ਕੇ ਝੂਠ ਤਾਂ ਪੱਤਰੇ ਵਾਚ ਗਿਆ
ਸੱਚ ਦੇ ਪੱਲੇ ਦਾਰ, ਸੱਜਣ ਹੁਣ ਕੀ ਕਰੀਏ ?

ਚਲੋ ਚਲੀ ਦਾ ਮੇਲਾ, ਉਹ ਵੀ ਚਲਾ ਗਿਆ
'ਪੰਛੀ' ਸੀ ਸਚਿਆਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਉਸ ਬੂਟੇ ਨੂੰ, ਝੁਕਿਆ ਵੇਖ, ਮਰੁੰਡ ਲਿਆ
ਬੂਟਾ ਸੀ ਫ਼ਲਦਾਰ, ਸੱਜਣ ਹੁਣ ਕੀ ਕਰੀਏ ?

ਸੁੱਚੇ ਮੋਤੀਆਂ ਵਰਗਾ, ਸੱਚ ਤਾਂ ਉਹਨਾਂ ਨੂੰ
ਬਿਲਕੁਲ ਨਹੀਂ ਦਰਕਾਰ, ਸੱਜਣ ਹੁਣ ਕੀ ਕਰੀਏ ?

ਜਗਤ ਜਲੰਦਾ ਵਹਿਸ਼ੀ, ਚਾਹਿਤ ਪੂਰਨ ਲਈ
ਨਿੱਤ ਮਾਰੇ ਭੱਬਕਾਰ, ਸੱਜਣ ਹੁਣ ਕੀ ਕਰੀਏ ?

ਭਲਾ, ਸਹਾਇਤਾ, ਦਇਆ, ਤਾਂ ਦੋਖੀ ਨੂੰਹੇਂ ਲਈ
ਤਿੰਨੋਂ ਹੀ ਬੇਕਾਰ, ਸੱਜਣ ਹੁਣ ਕੀ ਕਰੀਏ ?

ਜਿੰਨਾਂ ਪਾਪੀ ਮਨ ਨੂੰ, ਖੁੱਲ੍ਹਾ ਛੱਡਿਆ ਹੈ
ਓਨਾ ਵਧੇ ਵਕਾਰ, ਸੱਜਣ ਹੁਣ ਕੀ ਕਰੀਏ ?

ਪ੍ਰੇਮ, ਪਿਆਰ ਤੇ ਮੁਸਕਾਨਾਂ ਦਾ, ਨਿੱਘ ਨਹੀਂ
ਨਰਕੀ ਉਹ ਘਰ-ਬਾਰ, ਸੱਜਣ ਹੁਣ ਕੀ ਕਰੀਏ ?

ਘਰ 'ਤੇ ਉੱਲੂ ਬੋਲੇ, 'ਪੰਛੀ' ਜਾਣ ਲਵੀਂ
ਉਜੜੇਗਾ ਘਰ-ਬਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਲੱਗਮਾਰਾਂ ਦਾ ਏਥੇ, ਕਿਹੜਾ ਕਾਲ ਪਿਆ
ਹਰ ਪਾਸੇ ਲੱਗਮਾਰ, ਸੱਜਣ ਹੁਣ ਕੀ ਕਰੀਏ ?

ਮਾਰੂਥਲ ਜੀਵਨ ਦਾ, ਤੁਰਦੇ ਜਾਂਦੇ ਹਾਂ
ਹੈ ਮੰਜ਼ਿਲ ਖੰਡੇਧਾਰ, ਸੱਜਣ ਹੁਣ ਕੀ ਕਰੀਏ ?

ਬੇਵਸ ਕੁੜੀ ਦੀ ਇੱਜ਼ਤ ਨੂੰ, ਪੱਤ ਪੱਤ ਕਰਕੇ
ਆਖਣ ਅਸੀਂ ਜੁਝਾਰ, ਸੱਜਣ ਹੁਣ ਕੀ ਕਰੀਏ ?

ਜਦ ਕੋਈ ਸੂਰਾ, ਸੀਸ ਦੇਣ ਤੋਂ ਸਰਕ ਜਾਏ
ਝੁਰੇ ਅਜੀਤ-ਜੁਝਾਰ, ਸੱਜਣ ਹੁਣ ਕੀ ਕਰੀਏ ?

ਮੇਰੀ ਰੂਹ ਵਿੱਚ, ਰਾਗ ਹੰਢੋਲ ਦਾ ਵਾਦਨ ਹੈ
ਗਾਵੇ ਕੋਈ ਮਲ੍ਹਾਰ, ਸੱਜਣ ਹੁਣ ਕੀ ਕਰੀਏ ?

ਉਸ ਦੀ ਰਹਿਮਤ ਦੇ ਸਿਰ 'ਤੇ ਬੜੇ ਗੁਨਾਹ ਕੀਤੇ
ਰੁੱਸ ਗਿਆ ਬਖ਼ਸ਼ਣਹਾਰ, ਸੱਜਣ ਹੁਣ ਕੀ ਕਰੀਏ ?

ਉਸ ਦੇ ਦਰ 'ਤੇ, ਕਿਹੜਾ ਮੂੰਹ ਲੈ ਜਾਵੇਂਗਾ
'ਪੰਛੀ' ਹੈ ਗੁਨਾਹਗਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਸੌ ਸੌ ਰੀਝਾਂ ਨਾਲ ਬਣਾਏ ਭੁਰ ਚੱਲੇ
ਤਨ ਦੇ ਮਹਿਲ-ਮੁਨਾਰ, ਸੱਜਣ ਹੁਣ ਕੀ ਕਰੀਏ ?

ਸਾਹਾਂ ਵਾਂਗੂੰ ਆਉਂਦੇ, ਆ ਕੇ ਤੁਰ ਜਾਂਦੇ
ਮਿੱਤਰ ਜੋ ਦੋ ਚਾਰ, ਸੱਜਣ ਹੁਣ ਕੀ ਕਰੀਏ ?

ਲੋੜਾਂ ਬਹੁਤ ਬੇਅੰਤ ਤੇ ਮੇਰੀ ਜਿੰਦ 'ਕੱਲੀ
ਕਿੰਝ ਹੋਵਾਂ ਦੋ-ਚਾਰ, ਸੱਜਣ ਹੁਣ ਕੀ ਕਰੀਏ ?

ਗਲ ਵਿੱਚ ਪੈਂਦਾ ਹਾਰ, ਤਾਂ ਜਿਉਂਦੇ ਹੋ ਜਾਂਦੇ
ਪੱਲੇ ਪੈ ਗਈ ਹਾਰ, ਸੱਜਣ ਹੁਣ ਕੀ ਕਰੀਏ ?

ਹਾਰ ਹਾਰ ਕੇ, ਮੁੜ ਮੁੜ ਹਾਰਨ ਜਾਂਦੇ ਹਾਂ
ਸਨਮੁੱਖ ਟੂਣੇਹਾਰ, ਸੱਜਣ ਹੁਣ ਕੀ ਕਰੀਏ ?

ਉਸ ਦੇ ਦਰ 'ਤੇ ਪਹਿਲਾਂ ਸੌ ਸੌ ਰੋਕਾਂ ਹਨ
ਪਰਦੇ, ਕੜੀ-ਦੀਵਾਰ, ਸੱਜਣ ਹੁਣ ਕੀ ਕਰੀਏ ?

ਉਸ ਦੇ ਦਰ 'ਤੇ ਅਲਖ ਜਗਾਉਂਦੈ 'ਪੰਛੀ' ਜਾ
ਰਖਦੈ ਬੰਦ ਦੁਆਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਜਿਸ ਦੀ ਖ਼ਾਤਰ ਦੁਨੀਆਂ, ਪਿਟ ਪਿਟ ਮਰਦੀ ਹੈ
ਹੈ ਨਾ ਕੋਈ ਅਧਾਰ, ਸੱਜਣ ਹੁਣ ਕੀ ਕਰੀਏ ?

ਹਾਲ ਅਸਾਡਾ ਪੁੱਛਦੇ, ਪੁੱਛਦੇ ਪੁੱਛਦੇ, ਪਰ
ਦਿਲ 'ਤੇ ਫੇਰਨ ਤਾਰ, ਸੱਜਣ ਹੁਣ ਕੀ ਕਰੀਏ ?

ਤੜਪ ਤੜਪ ਕੇ ਰੋਵੇ, ਹਉਕੇ ਭਰ ਭਰ ਕੇ
ਰੀਝ ਪਈ ਲਾਚਾਰ, ਸੱਜਣ ਹੁਣ ਕੀ ਕਰੀਏ ?

ਆਸ਼ਕ ਰੂਹ ਨੂੰ ਦੋਵੇਂ ਗੱਲਾਂ ਮਾਰਦੀਆਂ
ਹੰਝੂ, ਕਜਲੇ-ਧਾਰ, ਸੱਜਣ ਹੁਣ ਕੀ ਕਰੀਏ ?

ਭੋਰਾ-ਭਰ ਮੱਛੀਆਂ ਨੂੰ, ਕਿਵੇਂ ਖ਼ੁਆਰ ਕਰਨ
ਕਨਸ 'ਤੇ ਰੱਖਣ ਜਾਰ, ਸੱਜਣ ਹੁਣ ਕੀ ਕਰੀਏ ?

ਪੈਸਾ ਵੀ ਨਹੀਂ ਕੋਲ ਤੇ ਜੀਅ ਲਲਚਾਉਂਦਾ ਹੈ
ਮਿਲਦਾ ਨਹੀਂ ਉਧਾਰ, ਸੱਜਣ ਹੁਣ ਕੀ ਕਰੀਏ ?

ਕਿਵੇਂ ਕਿਵੇਂ ਦੀਆਂ ਗੱਲਾਂ, 'ਪੰਛੀਂ' ਕਰਦੈ ਹੁਣ
ਉਹ ਨਾ ਰਿਹਾ ਉਦਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਖ਼ਬਰੇ ਕਿਹੜੇ ਪਾਸਿਉਂ, ਕਿਧਰੋਂ ਵਾਰ ਕਰੇ
ਬੰਦਾ ਉਹ ਦੋਧਾਰ, ਸੱਜਣ ਹੁਣ ਕੀ ਕਰੀਏ ?

ਹੁਣ ਉਹ ਚੰਦਰਾ, ਐਨਾ ਗਰਕਣ 'ਤੇ ਆਇਆ
ਸ਼ਰਮਸਾਰ ਵਿਭਚਾਰ, ਸੱਜਣ ਹੁਣ ਕੀ ਕਰੀਏ ?

ਵੇਖੋ, ਸ਼ਰਮਾਂ, ਸੰਗਾਂ, ਲਿਫ ਟੁੱਟ ਜਾਣ ਪਈਆਂ
ਗੰਦਲ ਜਿਵੇਂ ਕੁਆਰ, ਸੱਜਣ ਹੁਣ ਕੀ ਕਰੀਏ ?

ਕਿਵੇਂ ਆਉਂਦੀਆਂ ਫ਼ੌਜਾਂ, ਜਿੱਤ ਕੇ ਦੁਸ਼ਮਣ ਨੂੰ
ਰਲ ਗਏ ਸਿਪਾਹਸਲਾਰ, ਸੱਜਣ ਹੁਣ ਕੀ ਕਰੀਏ ?

ਪਾਰ ਉਤਾਰਾ ਕਿਵੇਂ, ਪ੍ਰਭੂ ਜੀ ਹੋਵੇਗਾ
ਛਾਏ ਫਿਰਨ ਗੱਦਾਰ, ਸੱਜਣ ਹੁਣ ਕੀ ਕਰੀਏ ?

ਜਾਤ-ਪਾਤ ਦਾ ਰੌਲਾ, ਮਾੜੇ ਤਕੜੇ ਦਾ
ਟੋਏ ਕਿਤੇ ਉਭਾਰ, ਸੱਜਣ ਹੁਣ ਕੀ ਕਰੀਏ ?

ਕੋਮਲ ਰੂਹ ਨੂੰ 'ਪੰਛੀ' ਅਮਨ ਦੀ ਲੋੜ ਸਦਾ
ਜੰਗ-ਬਾਜ਼ਾਂ ਤਲਵਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਮਾਪੇ ਅੰਦਰੋਂ, ਝੁਰਦੇ ਝੁਰਦੇ, ਹਾਰ ਗਏ
ਵਿਗੜੇ ਬਰਖ਼ੁਰਦਾਰ, ਸੱਜਣ ਹੁਣ ਕੀ ਕਰੀਏ ?

ਤਪਦੀ ਤਪਦੀ, ਮਾਰੂਥਲ ਨੇ, ਭੁੰਨ ਦਿੱਤੀ
ਸੱਸੀ ਆਖ਼ਰਕਾਰ, ਸੱਜਣ ਹੁਣ ਕੀ ਕਰੀਏ ?

ਭੋਰਾ ਭੋਰਾ ਹੋ ਕੇ, ਰੋਜ਼ ਹੀ ਮਰਦੇ ਹਾਂ
ਪੜ੍ਹੀਏ ਜਦ ਅਖ਼ਬਾਰ, ਸੱਜਣ ਹੁਣ ਕੀ ਕਰੀਏ ?

ਠੱਗੀ-ਠੋਰੀ ਵਾਲਾ, ਬੰਦਾ ਸਿਰਜ ਰਿਹਾ
ਸਿਰਜੇ ਨਵਾਂ ਮਿਆਰ, ਸੱਜਣ ਹੁਣ ਕੀ ਕਰੀਏ ?

ਚਲਵੀਆਂ ਚਲਵੀਆਂ ਗੱਲਾਂ, ਬਾਤ ਫਰੇਬ ਭਰੀ
ਭਾਸ਼ਣ ਲੱਛੇਦਾਰ, ਸੱਜਣ ਹੁਣ ਕੀ ਕਰੀਏ ?

ਮੁਸ਼ਕਿਲ ਹੋਵੇ ਹੱਲ, ਉਪਾਅ ਤਾਂ ਦੱਸੋ ਜੀ
ਸਮਾਂ ਹੈ ਗੁੰਝਲਦਾਰ, ਸੱਜਣ ਹੁਣ ਕੀ ਕਰੀਏ ?

ਗਲੀਆਂ ਦੇ ਵਿੱਚ ਚਿੱਕੜ, ਦੂਰ ਹੈ ਘਰ ਉਸ ਦਾ
ਬਾਰਸ਼ ਮੋਹਲੇਧਾਰ, ਸੱਜਣ ਹੁਣ ਕੀ ਕਰੀਏ ?

ਕੂੰਜ ਵਿਛੜ ਗਈ ਡਾਰੋਂ, ਕਰ ਵਰਲਾਪ ਰਹੀ
'ਪੰਛੀ' ਸੋਹੇ ਵਿੱਚ ਡਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ ’ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਵੱਡੇ ਹਾਜਮੇਂ ਵਾਲੇ, ਸਭ ਕੁਝ ਖਾ ਕੇ ਵੀ
ਮਾਰਨ ਨਹੀਂ ਡਕਾਰ, ਸੱਜਣ ਹੁਣ ਕੀ ਕਰੀਏ ?

ਸਾਗਰ ਦੇ ਵਿਚ ਹਲਚਲ, ਹੈ ਕੁਰਲਾਹਟ ਵੀ
ਮੂੰਹ ਅੱਡਿਆ ਸੰਸਾਰ, . ਸੱਜਣ ਹੁਣ ਕੀ ਕਰੀਏ ?

ਰਜ਼ਾ ਓਸ ਦੀ, ਇੱਕ ਵੀ ਮੌਕਾ ਮਿਲਿਆ ਨਾ
ਬੰਨ੍ਹਦੇ ਬੰਦਨਬਾਰ, ਸੱਜਣ ਹੁਣ ਕੀ ਕਰੀਏ ?

ਤੁਰੇ ਜਦੋਂ ਜੀਵਨ ਦੇ, ਬਿਖੜੇ ਰਾਹਾਂ ’ਤੇ
ਸੋਚਣ ਰਾਜਕੁਮਾਰ, ਸੱਜਣ ਹੁਣ ਕੀ ਕਰੀਏ ?

ਸਮਾਂ ਬੀਤਦਾ ਜਾਵੇ, ਰੋਕਿਆਂ ਰੁਕਦਾ ਨਹੀਂ
ਸਮਾਂ ਤੇਜ਼ ਰਫ਼ਤਾਰ, ਸੱਜਣ ਹੁਣ ਕੀ ਕਰੀਏ ?

ਕੁਲ ਆਪਣੀ ਦਾ, ਨਾਸ ਕਰਨ ਲਈ ਤੁਲੇ ਹੋਏ
ਅਖਵਾਂਦੇ ਕੁੱਲਤਾਰ, ਸੱਜਣ ਹੁਣ ਕੀ ਕਰੀਏ ?

‘ਪੰਛੀ’ ਹੱਥ ਨਾ ਆਵੇ, ਜਾਲ ਵਿਛਾ ਥੱਕੇ
ਉਹ ਹੈ ਬੜਾ ਉਡਾਰ, ਸੱਜਣ ਹੁਣ ਕੀ ਕਰੀਏ ?

ਮਿਲਦਾ ਨਹੀਂ ਏ ਪਿਆਰ, ਸੱਜਣ ਹੁਣ ਕੀ ਕਰੀਏ ?
ਦਿਲ 'ਤੇ ਚੁੱਭਦੇ ਖ਼ਾਰ, ਸੱਜਣ ਹੁਣ ਕੀ ਕਰੀਏ ?

ਮੇਰਾ ਹਾਣੀ ਬਣਦੈ, ਉਹ, ਜੋ ਪੁਲ ਵਾਂਗੂੰ
ਮੈਂ ਇੱਕ ਵਹਿੰਦੀ ਧਾਰ, ਸੱਜਣ ਹੁਣ ਕੀ ਕਰੀਏ ?

ਕਾਫ਼ਰ ਕਾਫ਼ਰ ਕਹਿ ਕੇ, ਦੁਨੀਆਂ ਭੰਡਦੀ ਹੈ
ਕਰਦੀ ਮਾਰੋ ਮਾਰ, ਸੱਜਣ ਹੁਣ ਕੀ ਕਰੀਏ ?

ਕਿਰਤੀ ਨੂੰ ਹੀ ਸਾਰੇ, ਆਖੀ ਜਾਂਦੇ ਹਨ
ਕਰੇ ਧਰਮ ਦੀ ਕਾਰ, ਸੱਜਣ ਹੁਣ ਕੀ ਕਰੀਏ ?

ਹੁਸਨ ਇਸ਼ਕ ਦੀ ਸਾਂਝ, ਚਰੋਕੀ ਸੁਣਦੇ ਸੀ
ਕਰ ਬੈਠੇ ਇਤਬਾਰ, ਸੱਜਣ ਹੁਣ ਕੀ ਕਰੀਏ ?

ਅੱਖੀਆਂ ਦੇ ਵਿੱਚ ਹੰਝੂ, ਹਾਸਾ ਬੁੱਲ੍ਹਾਂ 'ਤੇ
ਅੰਦਰੋਂ ਹਾਹਾ-ਕਾਰ, ਸੱਜਣ ਹੁਣ ਕੀ ਕਰੀਏ ?

ਖ਼ੁਦਗ਼ਰਜ਼ੀ, ਮਜਬੂਰੀ, ਭਟਕਣ, ਪੇਸ਼ ਪਏ
ਆਉਂਦਾ ਨਹੀਂ ਕਰਾਰ, ਸੱਜਣ ਹੁਣ ਕੀ ਕਰੀਏ ?

ਦਿਲ ਦੇ ਵਿਹੜੇ ਅੰਦਰ, ਨੱਚਦੀ ਗ਼ਜ਼ਲ ਕੁੜੀ
ਵਜਦੈ ਤਾਲ, ਸਤਾਰ, ਸੱਜਣ ਹੁਣ ਕੀ ਕਰੀਏ ?

ਕੱਚੇ ਘੜੇ 'ਤੇ ਤਰ ਕੇ, ਰੂਪ ਨੇ ਕੀ ਖਟਿਆ
ਨਾ ਉਰਾਰ, ਨਾ ਪਾਰ, ਸੱਜਣ ਹੁਣ ਕੀ ਕਰੀਏ ?

ਮੇਰੇ ਨਾਲ ਕਿਉਂ ਰੁੱਸ ਗਿਆ ਏਂ, ਓ ਮਿੱਟੀ ਦੇ ਬਾਵੇ
ਚੁੱਪ ਵੱਟ ਨਹੀਂ ਸਰਨਾ ਬੀਬਾ, ਇਉਂ ਨਾ ਤਿਊੜੀ ਪਾ ਵੇ

ਸੱਟ ਜਿਗਰ 'ਤੇ ਲਗਦੀ ਏ, ਪਰ ਅੱਖੀਆਂ ਨੇ ਭਰ ਆਈਆਂ
ਇਹ ਕੀ ਭਾਣਾ ਪ੍ਰਭ ਜੀ ਮੇਰੇ, ਮੈਨੂੰ ਸਮਝ ਨਾ ਆਵੇ

ਇਹ ਜੱਗ ਸੁਪਨਾ, ਇਸ ਜੱਗ ਅੰਦਰ, ਹੈ ਸੱਚੇ ਦਾ ਵਾਸਾ
ਇਹ ਵੀ ਅਦਭੁਤ ਰਾਜ਼ ਹੈ ਪ੍ਰਭ ਜੀ, ਇੱਕ ਆਵੇ, ਇੱਕ ਜਾਵੇ

ਜਿਸ ਸ਼ੈਅ ਅੰਦਰ ਉਸ ਦਾ ਵਾਸਾ, ਉਹ ਕਿਉਂ ਸੁਪਨਾ ਥੀਵੇ
ਸੁਪਨਾ ਤਾਂ ਟੁੱਟ ਜਾਂਦਾ ਪਲ ਵਿੱਚ, ਵਸਤੂ ਸਭ ਨੂੰ ਭਾਵੇ

ਵਸਦੀ ਰਸਦੀ ਦੁਨੀਆਂ ਅੰਦਰ, ਇਹ ਵੀ ਭੇਦ ਨਿਰਾਲਾ
ਇੱਕ ਪਲ ਜਿੰਦੜੀ ਕੁਰਲਾਂਦੀ ਹੈ, ਦੂਜੇ ਪਲ ਮੁਸਕਾਵੇ

ਹਾਰ ਗਿਆਂ ਨੂੰ ਕੌਣ ਜਤਾਵੇ, ਮੋਇਆਂ ਕੌਣ ਜੀਵਾਲੇ
ਹੰਝੂ, ਝੋਰਾ, ਪੀੜਾਂ, ਫ਼ਾਕੇ, ਚਿੰਤਾ, ਹਉਕੇ, ਹਾਵੇ

ਆਪੋ-ਧਾਪੀ ਜੀਵਨ ਅੰਦਰ, ਮੱਚੀ ਹਾਲ-ਦੁਹਾਈ
ਬਾਹੀਂ ਫੜ ਕੇ ਡਿਗਿਆਂ ਤਾਈਂ, ਵਿਰਲਾ ਕੋਈ ਉਠਾਵੇ

ਤਾਣਾ ਬਾਣਾ ਅੱਜ ਦੇ ਜੁੱਗ ਦਾ, ਉਲਝਿਆ, ਗੁੰਝਲਾਂ ਪਈਆਂ
ਕਿਹੜਾ ਹੋਵੇ ਲਾਲ ਮਾਈ ਦਾ, ਆ ਇਸ ਨੂੰ ਸੁਲਝਾਵੇ

ਪਾਰਬ੍ਰਹਮ ਦੀਆਂ ਗੱਲਾਂ ਕਰਦੇ, ਮੁੱਲਾਂ, ਪੰਡਤ, ਭਾਈ
ਐਪਰ ਪਾਰਬ੍ਰਹਮ ਦੇ ਦਰ 'ਤੇ, ਕੀਕੂੰ ਕੋਈ ਪੁਚਾਵੇ

ਜੇਕਰ ਮਨ ਨੂੰ ਸਮਝਾਂਦੇ ਹਾਂ, ਮੁੜ ਮੁੜ ਅੜੀਆਂ ਕਰਦਾ
ਅੜੀਆਂ ਕਰਕੇ ਅੰਨ੍ਹੇ ਖੂਹ ਵਿੱਚ, ਇਹੋ ਸਦਾ ਗਿਰਾਵੇ

ਦਿਲ ਮੁਸਕਾਵੇ ਤਾਂ ਮੂੰਹ ਹਸਦਾ, ਦਿਲ ਰੋਵੇ, ਮੂੰਹ ਰੋਵੇ
ਵੇਖ ਸੱਜਣ ਮੁਸਕਾਂਦਾ ਮੁਖੜਾ, ਤਾਂ ਦਿਲ ਮਹਿਕ ਮਹਿਕਾਵੇ

'ਪੰਛੀ' ਨੂੰ ਕਿਉਂ ਮਾਰਨ ਲੱਗੇ, ਇਹ ਨਾ-ਚੀਜ਼ ਵਿਚਾਰਾ
ਇਹ ਲੋਕਾਂ ਦਾ ਪਿਆਰਾ 'ਪੰਛੀ', ਮਿੱਠੜੇ ਬੋਲ ਸੁਣਾਵੇ।

ਕਿਸੇ ਨੂੰ ਜਾਣ ਦੀ ਹਸਰਤ
ਕਿਸੇ ਨੂੰ ਆਣ ਦੀ ਹਸਰਤ

ਇਹ ਯਾਰੋ ਕੌਣ, ਕਦ, ਕਰਦੈ
ਇਥੇ ਮਰ ਜਾਣ ਦੀ ਹਸਰਤ

ਕਦੀ ਡੁਸਕਣ ਨੂੰ ਜੀਅ ਕਰਦੈ
ਕਦੀ ਮੁਸਕਾਨ ਦੀ ਹਸਰਤ

ਕਦੀ ਚੁੱਪ-ਚਾਪ ਬਹਿ ਜਾਵਾਂ
ਕਦੀ ਗੁਣ ਗਾਣ ਦੀ ਹਸਰਤ

ਕਿਤੇ ਜਿਤਣ ਨੂੰ ਉੱਠਦਾ ਹਾਂ
ਕਿਤੇ ਢਹਿ ਜਾਣ ਦੀ ਹਸਰਤ

ਕੋਈ ਚਾਹਵੇ ਜਾਂ ਨਾ ਚਾਹਵੇ
ਰਹੇ ਪਹਿਚਾਣ ਦੀ ਹਸਰਤ

ਇਹ ਵੇਖੋ ! ਕੈਸੀ ਹਸਰਤ ਹੈ
ਸਾਨੂੰ ਗ਼ਮ ਖਾਣ ਦੀ ਹਸਰਤ

ਤੇ ਜੀਵਨ ਵਿੱਚ ਹੁੰਦੀ ਹੈ
ਬੰਦੇ ਨੂੰ ਹਾਣ ਦੀ ਹਸਰਤ

ਮੈਂ ਉਹਨੂੰ ਪਿਆਰ ਸੁਖ ਦੇਵਾਂ
ਉਹਦੀ ਤੜਫਾਣ ਦੀ ਹਸਰਤ

ਇਹ 'ਪੰਛੀ' ਸ਼ਾਂਤੀ ਚਾਹੁੰਦੈ
ਉਹਦੀ ਕੁਰਲਾਣ ਦੀ ਹਸਰਤ।

ਉਹ ਤਾਂ ਕਹਿੰਦੇ ਪਿਆਰ 'ਚ 'ਇਹ ਮਰਜਾਣਾ ਹੈ'
ਇਸ ਨੇ ਕੇਵਲ ਗ਼ਰਜ਼ਾਂ ਲਈ ਮਰ ਜਾਣਾ ਹੈ

ਇਸ਼ਕ-ਮੁਸ਼ਕ ਦੇ ਚੋਜ ਤਾਂ ਵਡਿਆਂ ਲੋਕਾਂ ਦੇ
ਭੁੱਖੇ ਮਰਦਿਆਂ ਨੇ ਕੀ ਇਸ਼ਕ ਕਮਾਣਾ ਹੈ !

ਪਰਤੇਗਾ ਉਹ ਆਖ਼ਰ ਨੂੰ ਘਰ ਪਰਤੇਗਾ
ਪੰਛੀ ਦਾ ਕਿਹੜਾ ਕੋਈ ਹੋਰ ਟਿਕਾਣਾ ਹੈ

ਇਹ ਜੀਵਨ ਦੀ ਧਾਰਾ ਰੁਕਣੇ ਵਾਲੀ ਨਹੀਂ
ਲੰਘ ਗਿਆ ਵੇਲਾ ਨਾ ਮੁੜ ਕੇ ਆਣਾ ਹੈ

ਬੁਲਬੁਲ, ਕੋਇਲਾਂ ਗੀਤ ਰਸੀਲੇ ਗਾਉਣ ਗੀਆਂ
ਕਾਵਾਂ, ਗਿਰਜਾਂ ਨੇ ਵੀ ਰੌਲਾ ਪਾਣਾ ਹੈ

ਜਦ ਬੰਦੇ ਦੇ ਸਿਰ ਤੋਂ ਪਾਣੀ ਲੰਘ ਜਾਵੇ
ਫਿਰ ਕਹਿੰਦਾ ਹੈ ਮੰਨਿਆਂ ਉਸ ਦਾ ਭਾਣਾ ਹੈ

ਸੱਚੀਆਂ ਕਲਮਾਂ, ਸੱਚ ਦੀ ਬਾਣੀ ਕਹਿੰਦੀਆਂ ਨੇ
ਕੂੜ ਦੀ ਕਾਨੀ ਨਫ਼ਰਤ ਨੂੰ ਚਮਕਾਣਾ ਹੈ

ਇਸ ਨੂੰ ਇਸ ਦੇ ਸ਼ੌਕ ਨੇ ਸ਼ਾਇਰ ਬਣਾ ਦਿੱਤਾ
ਵੈਸੇ ਤਾਂ ਇਹ 'ਪੰਛੀ' ਬੜਾ ਨਿਮਾਣਾ ਹੈ।

ਉਹ ਤਾਂ ਕਹਿੰਦੇ ਪਿਆਰ 'ਚ 'ਇਹ ਮਰਜਾਣਾ ਹੈ'
ਇਸ ਨੇ ਕੇਵਲ ਗ਼ਰਜ਼ਾਂ ਲਈ ਮਰ ਜਾਣਾ ਹੈ

ਅਰਥੀ 'ਤੇ ਫੁੱਲ ਧਰ ਕੇ ਜਿਹੜੇ ਤੋਰਨ ਗੇ
ਉਹਨਾਂ ਹੀ ਫੁੱਲ ਚੁਗਣੇ ਖ਼ਾਤਰ ਜਾਣਾ ਹੈ

ਸੱਜਣਾਂ ਨੇ ਆਉਣਾ ਹੈ, ਸਜ ਕੇ ਬੈਠਾ ਹਾਂ
ਆ ਜਾਵਣ ਤਾਂ ਤਨ ਮਨ ਭੇਟ ਚੜ੍ਹਾਣਾ ਹੈ

ਮਰ ਮਰ ਕੇ ਤਾਹੀਂ ਤਾਂ ਜੀਵਨ ਜੀਂਦੇ ਹਾਂ
ਮਰ ਕੇ ਵੀ ਫਿਰ ਜੀਵਨ ਅੰਦਰ ਆਣਾ ਹੈ

ਉਹ ਲਾਵਣਗੇ ਮਲ੍ਹਮ ਸਾਡੇ ਜ਼ਖ਼ਮਾਂ 'ਤੇ
ਰਾਗ ਅਲਾਪੀ ਜਾਵੋ ਰਾਗ ਪੁਰਾਣਾ ਹੈ

ਵਾਰ ਵਾਰ ਨਾ ਪਰਖੋ, ਜੀ ਕੁਝ ਤਰਸ ਕਰੋ
ਇੱਕ ਵਾਰ ਠੁਣਕਾ ਲੋ ਜੋ ਠੁਣਕਾਣਾ ਹੈ

ਸਬਰ ਸ਼ੁਕਰ ਕਰਲੇਂਗਾ ਚੰਗੀ ਗੁਜ਼ਰੇ ਗੀ
ਬੇ-ਸਬਰਾ ਹੋ 'ਪੰਛੀ' ਕਿਉਂ ਕੁਰਲਾਣਾ ਹੈ।

ਉਹ ਤਾਂ ਕਹਿੰਦੇ ਪਿਆਰ 'ਚ 'ਇਹ ਮਰਜਾਣਾ ਹੈ'
ਇਸ ਨੇ ਕੇਵਲ ਗਰਜ਼ਾਂ ਲਈ ਮਰ ਜਾਣਾ ਹੈ

ਮੈਂ ਕਹਿੰਦਾ ਹਾਂ ਘੋਖੋ, ਪਰਖੋ, ਇਕ ਵਾਰੀ
ਪਰ ਉਹ ਆਖਣ ਵਾਰ ਵਾਰ ਅਜ਼ਮਾਣਾ ਹੈ

ਕਿਹੜੀ ਪਰਸੋਂ ਹੈ ਜਦ ਘਰ ਨੂੰ ਆਵੋਗੇ
ਉਸ ਮਰ-ਜਾਣੀ ਪਰਸੋਂ ਨੇ ਕਦ ਆਣਾ ਹੈ

ਕੁਦਰਤ ਦਾ ਵਰਤਾਰਾ ਅਟਕਣ ਵਾਲਾ ਨਹੀਂ
ਵੇਖ ਲਵੋ ਅਟਕਾ ਕੇ, ਜੇ ਅਟਕਾਣਾ ਹੈ

ਵੈਸੇ ਤਾਂ ਇਹ ਸੋਚਣ ਵਾਲੀ ਗੱਲ ਨਹੀਂ
ਫਿਰ ਵੀ ਸੋਚਾਂ ਜੀਵਨ ਕਿਵੇਂ ਬਿਤਾਣਾ ਹੈ

ਮੌਤ ਨਾਲ ਟਕਰਾ ਕੇ ਸੱਭੇ ਹਾਰ ਗਏ
ਮੌਤ ਬਰਾਬਰ ਕੀਤਾ ਰੰਕ ਤੇ ਰਾਣਾ ਹੈ

ਜੋ ਲੋਕਾਂ ਦੀ ਖ਼ਾਤਰ ਹਰ ਪਲ ਜੂਝ ਰਿਹਾ
ਲੋਕਾਂ ਨੇ ਵੀ ਉਸ ਦਾ ਸਾਥ ਨਿਭਾਣਾ ਹੈ

'ਪੰਛੀ' ਨੂੰ ਵੇਖੋ ਤੇ ਉਸ ਦੀ ਸਿਫ਼ਤ ਕਰੋ
'ਹਾਤ' ਕਹੋਗੇ, ਉਸ ਨੇ ਤਾਂ ਉੱਡ ਜਾਣਾ ਹੈ।

ਕਿਉਂ ਭਲਾ ਕਰਦੇ ਹੋ ਬੀਬਾ ਖ਼ੁਦਕਸ਼ੀ ?
ਜੀਣ ਲਈ ਮਿਲਦੀ ਹੈ ਮੁਸ਼ਕਿਲ ਜ਼ਿੰਦਗੀ

ਕਰਦਾਂ ਜਦੋਂ ਸੇਵਾ ਕਿਸੇ ਮਜ਼ਲੂਮ ਦੀ
ਕਰ ਰਿਹਾਂ ਜੀਕਣ ਮੈਂ ਕੋਈ ਬੰਦਗੀ

ਰੂਪ ਤਾਂ ਬੱਸ ਰੂਪ ਪੂਜਣ ਯੋਗ ਹੈ
ਹੈ ਜਦੋਂ ਤੱਕ ਏਸ ਅੰਦਰ ਸਾਦਗੀ

ਕੈਸੀ ਸੇਵਾ ਹੋ ਰਹੀ ਹੈ 'ਰਾਮ' ਜੀ
ਬਣੇ ਮੰਦਰ ਢਾਅ ਕੇ ਮਸਜਿਦ ਬਾਬਰੀ

ਪ੍ਰੇਮ ਦਾ ਖਾਨਾ ਤਾਂ ਹਿਰਦੇ ਵਿੱਚ ਹੈ
ਮੰਦਰਾਂ ਵਿੱਚ ਸੰਗ-ਪੱਥਰ ਮਰਮਰੀ

ਅੱਖੀਆਂ ਨੂੰ ਜੋ ਵੀ ਸੋਹਣਾ ਜਾਪਦੈ
ਭੁਰ ਰਿਹੈ, ਵਿਹੰਦਾ ਰਹੇਗਾ ਆਦਮੀ

ਆਏਗਾ ਵੇਲਾ ਤੂੰ 'ਪੰਛੀ' ਸੱਚ ਜਾਣ
ਚੁਭੇਗੀ ਪਿੰਡੇ ਨੂੰ ਸੇਜਾ ਮਖ਼ਮਲੀ।

ਸੋਚ ਹੀ ਕਰਦੀ ਸ਼ਰਾਰਤ ਸੋਚ ਕੇ
ਦਿਲ ਵਿਚਾਰਾ ਐਵੇਂ ਹੀ ਬਦਨਾਮ ਹੈ

ਜੋ ਵੀ ਹਿੰਮਤ ਕਰਕੇ ਅੱਗੇ ਵਧ ਗਿਆ
ਓਸ ਦਾ ਹੀ ਜੱਗ ਦੇ ਅੰਦਰ ਨਾਮ ਹੈ

ਉਹ ਤਾਂ ਬੰਦਾ ਹੈ ਖ਼ਜਾਨਾ ਗੁਣਾਂ ਦਾ
ਸਮਝ ਨਾ ਬੈਠੀਂ ਕਿ ਉਹ ਗੁੰਮਨਾਮ ਹੈ

ਅੱਜ ਦੇ ਜੁਗ ਵਿਚ ਜੋ ਸੱਚੀ ਆਖਦੈ
ਅਸਲ ਵਿੱਚ ਉਹ ਸੂਰਮਾ ਵਰਿਆਮ ਹੈ

ਉਹ ਤਾਂ ਸੂਲੀ ਚੜ੍ਹ ਕੇ ਵੀ ਮੁਸਕਾਏ ਗਾ
ਸੂਰਮੇ ਦਾ ਇਹੋ ਹੀ ਇੰਜਾਮ ਹੈ

ਕ੍ਰਿਸ਼ਨ ਸੈਆਂ ਗੋਪੀਆਂ ਦਾ ਕਾਨ ਸੀ
ਰਾਧਕਾ ਦੇ ਮਨ 'ਚ ਇੱਕੋ ਸ਼ਾਮ ਹੈ

ਮੈਂ ਤਾਂ ਚਾਹਵਾਂ, ਹੁਣ ਵੀ ਮਹਿਕਾਂ ਵੰਡ ਦਿਆਂ
ਜ਼ਿੰਦਗੀ ਦੀ ਹੋ ਗਈ ਭਾਵੇਂ ਸ਼ਾਮ ਹੈ

ਜਿਹੜੇ ਦਰ ਨੇ 'ਪੰਛੀਂ' ਨੂੰ ਸਤਿਕਾਰਿਆ
ਓਸ ਦਰ ਨੂੰ ਹੀ ਮਿਰੀ ਪਰਨਾਮ ਹੈ।

ਜੋ ਵੀ ਰਾਖੀ ਕਰ ਰਿਹੈ, ਮਜ਼ਲੂਮ ਦੀ
ਮੇਰੀਆਂ ਨਜ਼ਰਾਂ 'ਚ, ਉਹ ਸੁਲਤਾਨ ਹੈ

ਜੋ ਵੀ ਉਸ ਦੇ ਪ੍ਰੇਮ ਅੰਦਰ ਰਵ੍ਹੇਗਾ
ਓਸ ਦੇ ਦਰ 'ਤੇ, ਉਹੀ ਪਰਵਾਨ ਹੈ

ਜੋ ਸਦਾ ਅੰਮ੍ਰਿਤ 'ਚ, ਜ਼ਹਿਰਾਂ ਘੋਲਦੈ
ਵੇਖ ਲੈ, ਤੂੰ ਪਰਖ, ਉਹ ਸ਼ੈਤਾਨ ਹੈ

ਕੰਮ ਪਸ਼ੂਆਂ ਦੇ ਤੇ ਬੰਦੇ ਦਾ ਜਨਮ
ਠੀਕ ਉਹ ਬੰਦਾ, ਅਸਲ ਹੈਵਾਨ ਹੈ

ਲਿਖ ਦਿਆਂ ਐਸਾ, ਸਮੇਂ ਦੇ ਸੀਸ 'ਤੇ
ਲੋਕ ਆਖਣ, ਸੱਚ ਦਾ ਫ਼ਰਮਾਨ ਹੈ

ਸਾਫ਼ ਸੁਥਰੀ ਗੱਲ ਜੋ ਕਹਿੰਦਾ ਨਹੀਂ
ਉਹੀ ਸਮਝੋ, ਅੱਜ ਦਾ ਵਿਦਵਾਨ ਹੈ

ਹੋਰ ਨਾ ਮੈਨੂੰ ਵਿਖਾਵੋ ਸਬਜ਼-ਬਾਗ਼
'ਪੰਛੀ' ਉਸ ਦੇ ਨਾਮ 'ਤੇ ਕੁਰਬਾਨ ਹੈ।

ਨਾ ਮਾਰੋ ਜੀ ਮਿਹਣੇ, ਇਉਂ ਦਿਲਦਾਰਾਂ ਨੂੰ
ਮੋੜੋ ਨਾ ਦਰ ਉੱਤੋਂ ਜੀ, ਗ਼ਮਖ਼ਾਰਾਂ ਨੂੰ

ਅਸੀਂ ਤਾਂ ਮਿੱਠੇ ਬੋਲ ਹੀ ਸਾਂਭੀ ਜਾਂਦੇ ਹਾਂ
ਕੌੜੇ ਫਿੱਕੇ ਬੋਲ ਨੇ ਰਾਸ, ਗੰਵਾਰਾਂ ਨੂੰ

ਸਰਦਾਰਾਂ ਦੇ ਸੀਸ, ਬਣੇ ਨੇ ਦਾਰਾਂ ਲਈ
ਖੁਜ਼ਦਿਲੀਆਂ ਨਾ ਸ਼ੋਭਦੀਆਂ, ਸਰਦਾਰਾਂ ਨੂੰ

ਜਿਹੜੇ ਆਪੂੰ ਆਪ ਆਵਾਰਾ ਹੋ ਚੱਲੇ
ਸਾਂਭਣ ਗੇ ਉਹ ਕਿਵੇਂ, ਸਾਊ, ਪਰਿਵਾਰਾਂ ਨੂੰ

ਘਰ ਵਿੱਚ ਬਹਿ ਕੇ 'ਕੱਲੇ ਗੱਲਾਂ ਕਰਦੇ ਹੋ
ਅੱਜ ਕੱਲ੍ਹ ਬੀਬਾ, ਕੰਨ ਲੱਗੇ ਦੀਵਾਰਾਂ ਨੂੰ

ਫੁੱਲਾਂ ਵੱਲ ਨੂੰ ਹੱਥ ਵਧਾਉਂਦੇ, ਸੋਚ ਲਵੋ
ਫੁੱਲਾਂ ਤੋਂ ਪਹਿਲਾਂ ਛੋਂਹਦੇ, ਪੋਟੇ ਖ਼ਾਰਾਂ ਨੂੰ

'ਪੰਛੀ' ਐਵੇਂ ਭੰਗ ਦੇ ਭਾਣੇ ਖੋਵੀਂ ਨਾ
ਨੇਕੀ ਤੇ ਅਖ਼ਲਾਕ ਨਾ ਮਿਲੇ ਹਜ਼ਾਰਾਂ ਨੂੰ।

ਨਾ ਮਾਰੋ ਜੀ ਮਿਹਣੇ, ਇਉਂ ਦਿਲਦਾਰਾਂ ਨੂੰ
ਮੋੜੋ ਨਾ ਦਰ ਉੱਤੋਂ ਜੀ, ਗ਼ਮਖ਼ਾਰਾਂ ਨੂੰ

ਜੱਗ ਦੇ ਅੰਦਰ, ਨਾਮ ਕਮਾਣਾ, ਸੌਖਾ ਨਹੀਂ
ਜਫ਼ਰ ਜਾਲਣੇ ਪੈਂਦੇ, ਸ਼ਾਹ-ਸਵਾਰਾਂ ਨੂੰ

ਸੋਚ ਸਮਝ ਕੇ ਕੋਈ ਤਾਂ ਚੱਜ ਦੀ ਗਲ ਕਰੋ
ਐਵੇਂ ਹਵਾ 'ਚ ਮਾਰੋ ਨਾ ਤਲਵਾਰਾਂ ਨੂੰ

ਅਸੀਂ ਤਾਂ ਜਲਵਾ ਦੇਖਣ ਦੇ ਲਈ ਆਏ ਹਾਂ
ਨੈਣ ਅਸਾਡੇ ਤਰਸ ਗਏ, ਦੀਦਾਰਾਂ ਨੂੰ

ਆਖ਼ਰ ਨੂੰ ਉਹ ਜੱਗ ਨੂੰ ਲਾਂਬੂ ਲਾਵਣਗੇ
ਸਾਂਭੀ ਬੈਠੇ, ਜੋ ਮਾਰੂ ਹਥਿਆਰਾਂ ਨੂੰ

ਮਜ਼ਲੂਮਾਂ ਦੀ ਰਾਖੀ ਦੇ ਲਈ ਹੁੰਦੀਆਂ ਨੇ
ਮਰਿਆਦਾ ਵਿੱਚ ਰੱਖੋ ਜੀ ਤਲਵਾਰਾਂ ਨੂੰ

ਕਦ ਚੱਲਣ ਸਰਕਾਰਾਂ ਬਿਨਾਂ ਸਿਆਸਤ ਤੋਂ
ਚੰਗੀ ਮੱਤ ਨਾ ਦੇਵੋ ਜੀ ਸਰਕਾਰਾਂ ਨੂੰ

ਅੱਜ ਆਲੋਚਕ, ਐਨੇ ਚਤਰ ਸੁਜਾਨ ਹੋਏ
ਦੰਦੀ 'ਤੇ ਧਰ ਲੈਂਦੇ ਨੇ, ਅਵਤਾਰਾਂ ਨੂੰ

ਪਹਿਲਾਂ ਮੋਹ ਦੀਆਂ ਤੰਦਾਂ ਨੂੰ ਤਾਂ ਛੱਡੋ ਜੀ
'ਪੰਛੀ' ਜਾ ਕੇ ਮਿਲਿਓ, ਫੇਰ ਉਡਾਰਾਂ ਨੂੰ।

ਨਾ ਮਾਰੋ ਜੀ ਮਿਹਣੇ, ਇਉਂ ਦਿਲਦਾਰਾਂ ਨੂੰ
ਮੋੜੋ ਨਾ ਦਰ ਉੱਤੋਂ ਜੀ, ਗ਼ਮਖ਼ਾਰਾਂ ਨੂੰ

ਨਿਮਰਤਾ ਵਿੱਚ ਰਹਿਣਾ ਹੀ, ਗੁਣਕਾਰੀ ਹੈ
ਆਖ਼ਰ ਨੂੰ ਢਾਹ ਲਗਦੀ ਹੈ, ਹੰਕਾਰਾਂ ਨੂੰ

ਉਹਨਾਂ ਨੂੰ ਤਾਂ ਆਪਣੇ ਹਿਤ ਹੀ ਪਿਆਰੇ ਨੇ
ਲੱਖ ਵਾਰੀ ਮੱਤ ਦੇ ਵੇਖੋ, ਜ਼ਰਦਾਰਾਂ ਨੂੰ

ਬੰਦੇ ਦੇ ਮਨ-ਮੰਦਰ ਦੀ, ਕੋਈ ਰੀਸ ਨਹੀਂ
ਲੱਖ ਸਜਾਵੋ, ਮੰਦਰ ਦੀਆਂ ਦੀਵਾਰਾਂ ਨੂੰ

ਖ਼ੁਦਗ਼ਰਜ਼ਾਂ ਨੂੰ ਆਪਣੀ ਗ਼ਰਜ਼ ਪਿਆਰੀ ਹੈ
ਖਾ ਜਾਵਣ ਉਹ ਹੱਸ ਹੱਸ ਕੇ ਫਿੱਟਕਾਰਾਂ ਨੂੰ

ਹਿੰਮਤ, ਸੂਝ, ਦਿਰੜ੍ਹਤਾ, ਤਿੰਨੋ ਰਲ ਕੇ ਹੀ
ਬਦਲ ਦਿੰਦੀਆਂ ਆਖ਼ਰ, ਜਿੱਤ ਵਿੱਚ, ਹਾਰਾਂ ਨੂੰ

ਤੋੜਨ ਤੋਂ ਪਹਿਲਾਂ ਹੀ, ਮਨ ਸਮਝਾ ਲੈਂਦੇ
ਹੁਣ ਨਾ ਛੇੜੋ, ਦਿਲ ਦੀਆਂ ਟੁੱਟੀਆਂ ਤਾਰਾਂ ਨੂੰ

ਓਸ ਕੌਮ ਨੂੰ ਕਿਹੜੇ ਖ਼ੂਹ ਵਿੱਚ ਸੁੱਟੋ ਗੇ
ਜਿੱਥੇ ਅਹੁਦੇ ਮਿਲਦੇ ਨੇ ਗੱਦਾਰਾਂ ਨੂੰ

ਬੰਦਾ ਤਾਂ ਬੱਸ ਧਰਤੀ ਨਾਲ ਹੀ ਚਿਪਕ ਗਿਆ
'ਪੰਛੀਂ' ਪਿਆਰੇ ਲੱਗਦੇ, ਅਰਸ਼ ਉਡਾਰਾਂ ਨੂੰ।

ਨਾ ਮਾਰੋ ਜੀ ਮਿਹਣੇ, ਇਉਂ ਦਿਲਦਾਰਾਂ ਨੂੰ
ਮੋੜੋ ਨਾ ਦਰ ਉੱਤੋਂ ਜੀ, ਗ਼ਮਖ਼ਾਰਾਂ ਨੂੰ

ਹੁਣ ਜਦ ਸਾਡਾ ਸਿਰ ਹੀ ਸਹੀ ਸਲਾਮਤ ਨਹੀਂ
ਕੀ ਕਰਨਾ ਹੈ ਫਿਰ ਫੁੱਲਾਂ ਦੇ ਹਾਰਾਂ ਨੂੰ

ਹੁਣ ਤਾਂ ਹਰ ਇੱਕ ਗੱਲ 'ਚ ਸ਼ੋਸ਼ੇਬਾਜ਼ੀ ਹੈ
ਕਿੱਥੋਂ ਲੱਭਦੇ ਹੋ, ਸੁੱਚੇ ਕਿਰਦਾਰਾਂ ਨੂੰ ?

ਰੂਹ ਦੇ ਖੇੜੇ ਨਾਲ ਹੀ ਰੁੱਤਾਂ ਖਿੜਦੀਆਂ ਨੇ
ਭਾਵੇਂ ਦੇਵੋ ਮਾਣ, ਬਸੰਤ-ਬਹਾਰਾਂ ਨੂੰ

ਜਿਸ ਦੇ ਨੇੜੇ-ਤੇੜੇ ਵੀ ਸੁਰ ਤਾਲ ਨਹੀਂ
ਮੱਤਾਂ ਦਿੰਦਾ ਫਿਰੇ ਸੰਤੂਰ-ਸਿਤਾਰਾਂ ਨੂੰ

ਕੰਨਾਂ ਨੂੰ ਜੋ ਖਾਵੇ, ਸੋਨਾ ਭੱਠ ਪਵੇ
ਇੱਕ ਪਲ ਚੈਨ ਨਾ ਦੇਵੇ, ਤਜੋ ਪਿਆਰਾਂ ਨੂੰ

ਜਿਹੜੀ ਗੱਲ 'ਤੇ ਬੰਦੇ, ਸ਼ਰਮ 'ਚ ਮਰ ਜਾਂਦੇ
ਕੋਈ ਫਰਕ ਨਾ ਪੈਂਦਾ, ਸ਼ਾਹੂਕਾਰਾਂ ਨੂੰ

ਮੈਥੋਂ ਕਾਹਤੋਂ ਪੁੱਛਣ ਦੇ ਲਈ ਆਏ ਹੋ ?
ਜਿਹੜੀ ਗੱਲ ਦਾ ਭੇਦ ਹੈ, ਗਲੀ-ਬਜ਼ਾਰਾਂ ਨੂੰ

ਨੇਤਾ ਜੀ ਨੂੰ ਪੁੱਛੋ, 'ਪੰਛੀ' ਝਿਜਕੋ ਨਾ
ਕੀਕਣ ਲੱਗਣ ਝੰਡੀਆਂ, ਚਿੱਟੀਆਂ ਕਾਰਾਂ ਨੂੰ।

ਮੈਂ ਸੋਚਾਂ ਇੰਝ ਵੀ ਯਾਰੋ ਕਿ ਦਿਲ ਤਲਵਾਰ ਹੋ ਜਾਏ
ਜਿਹੜਾ ਵੀ ਆ ਜਾਏ ਸਾਵ੍ਹੇਂ, ਉਸੇ 'ਤੇ ਵਾਰ ਹੋ ਜਾਏ

ਮੁਹੱਬਤ ਦੀ ਕਿਰਨ ਹੀ ਸ਼ਾਂਤ ਰੱਖੇਗੀ ਜ਼ਮਾਨੇ ਨੂੰ
ਮੁਹੱਬਤ ਕਰਨ ਵਾਲੇ ਦਾ, ਜੀਆ ਠੰਡਾ-ਠਾਰ ਹੋ ਜਾਏ

ਖੰਜਰ ਖੋਭ ਕੇ ਦਿਲ ਵਿਚ, ਉਹ ਥੋੜ੍ਹਾ ਮੁਸਕਰਾਂਦੇ ਨੇ
ਇਹ ਵੀ ਖ਼ੂਬ ਸੌਦਾ ਹੈ, ਜੇ ਏਦਾਂ ਪਿਆਰ ਹੋ ਜਾਏ

ਉਹ ਲਿਖਦੇ ਨੇ ਬੜਾ ਸੋਹਣਾ, ਲਿਖੀ ਜਾਵਣ, ਬੜਾ ਚੰਗੈ
ਇਹ ਚੰਗਾ ਨਹੀਂ ਕਿ ਚੰਗਾ ਲਿਖਦਿਆਂ, ਅਹਿੰਕਾਰ ਹੋ ਜਾਏ

ਬਣੋ ਨਾ 'ਕੱਲਿਆਂ ਚੰਗੇ, ਗੁਆਂਢੀ ਵੀ ਤਾਂ ਮਾੜੇ ਨਹੀਂ
ਦੱਸੋ ਕੀ ਏਸ ਵਿੱਚ ਮਾੜਾ, ਸਾਂਝੀ ਸਰਕਾਰ ਹੋ ਜਾਏ

ਬੜਾ ਹੀ ਜ਼ਬਤ ਕਰਦਾ ਹਾਂ, ਮੁਹੱਬਤ ਜ਼ਾਹਿਰ ਨਾ ਹੋਵੇ
ਇਹ ਖ਼ੁਸ਼ਬੂ ਬਿਖ਼ਰ ਜਾਂਦੀ ਏ, ਇਹਦਾ ਇਜ਼ਹਾਰ ਹੋ ਜਾਏ

ਜਦੋਂ 'ਗ਼ਜ਼ਲਾਂ' ਕਹਿਣ ਬਾਬਾ, ਜ਼ਰਾ ਮਹਿਸੂਸ ਹੁੰਦਾ ਏ
ਮੈਂ ਜਦ ਵੀ ਗ਼ਜ਼ਲ ਲਿਖਦਾ ਹਾਂ, ਤਾਂ ਰੂਹ ਮੁਟਿਆਰ ਹੋ ਜਾਏ

'ਪੰਛੀ' ਸ਼ਾਇਰ ਬੰਦੇ ਨੂੰ, ਕਿਸੇ ਦਰਵੇਸ਼ ਨੇ ਦੱਸਿਆ
ਲਗਨ ਵਿੱਚ ਲੱਗਿਆਂ ਰਹੀਏ ਤਾਂ ਬੇੜਾ ਪਾਰ ਹੋ ਜਾਏ।

ਬੁੱਲ੍ਹੇ ਨੂੰ ਸੀ ਇਸ਼ਕ ਨਚਾਇਆ, ਕਰਕੇ ਥੱਈਆ ਥੱਈਆ
ਅੱਜ 'ਤਹਿਲਕਾ ਕਾਂਡ' ਦੁਆਲੇ, 'ਮਹਾਂ ਮੰਤਰੀ' ਨੱਚੇ

ਭਿਰਸ਼ਟਾਚਾਰ ਨੇ ਹਰ ਪਾਸੇ ਹੀ, ਆਪਣਾ ਜਾਲ ਵਿਛਾਇਆ
ਫਿਰ ਵੀ ਨੇਤਾ ਬਣ ਬਣ ਬਹਿੰਦੇ, ਪਾਕ, ਪਵਿੱਤਰ, ਸੱਚੇ

ਬਾਂਹ ਫੜ ਕੇ ਜੋ ਪਾਰ ਲੰਘਾਵਣ, ਉਹ ਨੇ ਅਸਲੀ ਬੰਦੇ
ਗੱਲ ਗੱਲ 'ਤੇ ਜੋ ਗੱਲ ਬਦਲਦੇ, ਉਹ ਹੁੰਦੇ ਨਰ ਕੱਚੇ

ਹਰ ਪਾਸੇ ਹੀ ਹੋਏ ਘੁਟਾਲਾ, ਵਰਤ ਗਿਆ ਕੀ ਭਾਣਾ
ਰਿਸ਼ਵਤ ਦੇ ਵਿੱਚ ਉਲਝ ਗਏ ਨੇ, ਕੀ ਬੁੱਢੇ ਕੀ ਬੱਚੇ

ਉਸ ਨੂੰ ਨ੍ਹੇਰ ਮੁਬਾਰਕ ਹੋਵੇ, ਸਾਨੂੰ ਕਿਰਨ ਉਜਾਲਾ
ਆਪਣੀ ਆਪਣੀ ਸੋਚ ਮੁਤਾਬਿਕ, ਸਭਨਾਂ ਨੂੰ ਗੱਲ ਜੱਚੇ

ਜੇਕਰ ਇਸ਼ਕ ਕਮਾਵਣ ਚਲਿਓਂ, ਇਹ ਗੱਲ ਪੱਕੀ ਕਰ ਲੀਂ
ਛੱਲਾਂ ਵੇਖ ਕੇ ਡੋਲ ਨਾ ਜਾਵੀਂ, ਨਾ ਵੇਖੀਂ ਪੱਕੇ-ਕੱਚੇ

ਹਾਲਤ ਐਨੀ ਮਾੜੀ ਹੋ ਗਈ, ਕੋਈ ਇਲਾਜ ਨਾ ਸੁੱਝੇ
'ਪੰਛੀ' ਕੀਕਣ ਖੰਭ ਬਚਾਵਣ, ਚਾਰ ਚੁਫ਼ੇਰਾ ਮੱਚੇ।

ਪਰੇਸ਼ਾਨ ਆਪ ਨਹੀਂ ਹਇਆ, ਪਰੇਸ਼ਾਂ ਕਰ ਗਿਆ ਕੋਈ
ਮਿਰੇ ਮੱਥੇ ਦੇ ਅੰਦਰ ਵੇਦਨਾ, ਹੈ ਧਰ ਗਿਆ ਕੋਈ

ਮਿਰੇ ਸ਼ਿਅਰਾਂ 'ਚ ਭਰਿਆ ਦਰਦ, ਵੇਖੋ ਆਮ ਲੋਕਾਂ ਦਾ
ਇਹ ਭਰਦੇ ਸਿਸਕੀਆਂ ਓਦੋਂ, ਜਦੋਂ ਵੀ ਮਰ ਗਿਆ ਕੋਈ

ਚੁਫ਼ੇਰੇ ਪਸਰਿਆ ਨ੍ਹੇਰਾ ਤੇ ਨ੍ਹੇਰਾ ਹੀ ਅਨ੍ਹੇਰਾ ਹੈ
ਮਗਰ ਵਿਹੜੇ 'ਚ ਸੱਜਣ ਆਪ, ਚਾਨਣ ਕਰ ਗਿਆ ਕੋਈ

ਇਹ ਜੀਵਨ ਦਾ ਝਮੇਲਾ ਹੈ, ਇਹਦੀ ਕੰਨੀ ਨਾ ਫੜ ਹੋਵੇ
ਜੋ ਆਇਆ ਅੱਖਾਂ ਦੇ ਸਾਵ੍ਹੇਂ, ਪਰ ਗਿਆ ਕੋਈ

ਉਥੇ ਸੁੰਨਸਾਨ ਹੀ ਵੇਖੀ ਤੇ ਹੈ ਸੀ ਚੁੱਪ ਕਬਰਾਂ ਦੀ
ਜਦੋਂ ਵੀ ਤਾਂਘ ਲੈ ਕੇ, ਮਿਲਣ, ਆਪਣੇ ਘਰ ਗਿਆ ਕੋਈ

ਮਿਲੀ ਹੈ ਰੌਸ਼ਨੀ ਜਿਸ ਤੋਂ, ਉਹੀ ਗ਼ਮਖ਼ਾਰ ਹੈ ਮੇਰਾ
ਮਿਰੀ ਜੋ ਪੀੜ ਦੁਵਿਧਾ ਦੀ, ਹੈ 'ਪੰਛੀ' ਹਰ ਗਿਆ ਕੋਈ।

ਦਿਲ ਦੀ ਸ਼ਾਇਰੀ ਕਰਦੇ ਕਰਦੇ
ਦਿਲ ਦੇ ਰੋਗੀ ਹੋ ਗਏ
ਇਹ ਸਮੇਂ ਦਾ ਗੇੜ ਹੈ
'ਕਰਤਾਰ' ਜੋਗੀ ਹੋ ਗਏ

ਦੋਸਤਾਂ ਦੀ ਦੋਸਤੀ ਨੇ
ਇੰਝ ਉਖੇੜਾ ਮਾਰਿਆ
ਪੌਣਹਾਰੀ ਜ਼ਿੰਦਗੀ ਦੇ
ਗੀਤ ਭੋਗੀ ਹੋ ਗਏ

ਰੂਹ ਤੇ ਬਿਰਹਾ ਜਦੋਂ ਤੋਂ
ਹੋ ਗਏ ਨੇ ਰੂ-ਬ-ਰੂ
ਮੁਸਕਰਾਂਦੇ, ਮਹਿਕਦੇ
ਜਜ਼ਬਾਤ, ਸੋਗੀ ਹੋ ਗਏ

ਦਿਲਾਂ ਦਾ ਮਹਿਰਮ ਜਦੋਂ ਤੋਂ
ਚੁੱਪ ਕਰਕੇ ਬਹਿ ਗਿਆ
ਚਹਿਕਦੇ ਅਹਿਸਾਸ ਵੀ
ਸਾਰੇ ਵਿਯੋਗੀ ਹੋ ਗਏ

ਵਿਛੜੇ ਸੱਜਣ ਨੂੰ ਸਾਥੋਂ
ਬਹੁਤ ਅਰਸਾ ਹੋ ਗਿਆ
'ਪੰਛੀ' ਖ਼ਲਾਅ ਵਿੱਚ ਵਿਚਰਦੇ
ਮੇਲੇ ਸੰਜੋਗੀ ਹੋ ਗਏ।

ਇਹ ਕਿਹੋ ਜਿਹੀ ਯਾਤਰਾ ਹੈ, ਹਮਸਫ਼ਰ ਕੋਈ ਨਹੀਂ
ਪੰਛੀ ਫਿਰ ਵੀ ਉਡ ਰਿਹਾ ਹੈ, ਤਨ 'ਤੇ ਪਰ ਕੋਈ ਨਹੀਂ

ਹਰ ਤਰਫ਼ ਕੰਧਾਂ ਹੀ ਕੰਧਾਂ, ਛੱਤ ਵੀ ਨਾਕਿਸ ਜਿਹੀ
ਓਸ ਘਰ ਵਿੱਚ ਕੀ ਵਸੇਬਾ, ਜਿਸ ਦਾ ਦਰ ਕੋਈ ਨਹੀਂ

ਦੇਸ਼ ਨੇ ਕੀਤੀ ਤਰੱਕੀ, ਠੀਕ ਹੀ ਹੋਵੇਗਾ, ਪਰ
ਓਸ ਲਈ ਕਾਹਦੀ ਤਰੱਕੀ, ਜਿਸ ਦਾ ਘਰ ਕੋਈ ਨਹੀਂ

ਇਹ ਸਮੇਂ ਦਾ ਦੌਰ ਵੀ, ਤੱਕੋ ਜ਼ਰਾ ਮੇਰੇ ਹਜ਼ੂਰ
ਚੋਰ, ਡਾਕੂ ਤੇ ਲੁਟੇਰੇ, ਰਹਿਬਰ ਕੋਈ ਨਹੀਂ

ਚਾਪਲੂਸਾਂ, ਪਿੱਛਲਗਾਂ ਤੇ ਚਮਚਿਆਂ ਦੀ ਭੀੜ ਹੈ
ਇਸ ਵਿਚਾਰੀ ਭੀੜ ਕੋਲੇ, ਆਪਣਾ ਸਿਰ ਕੋਈ ਨਹੀਂ

ਦੇਸ਼ ਦੀ ਭਟਕੀ ਜੁਆਨੀ, ਭਟਕਣਾ ਵਿੱਚ ਫਿਰ ਰਹੀ
ਹ਼ਰ ਤਰਫ਼ ਆਵਾਰਗੀ ਹੈ, ਮੁਹਤਬਰ ਕੋਈ ਨਹੀਂ

ਖਾ ਰਿਹੈ ਜੀਵਨ ਨੂੰ ਬੀਬਾ, ਰੋਗ ਭ੍ਰਿਸ਼ਟਾਚਾਰ ਦਾ
ਲੱਖ ਉਪਾ ਕੀਤੇ ਨੇ ਇਸ ਦੇ, ਕਾਰਗਰ ਕੋਈ ਨਹੀਂ

ਦੇ ਲਵੋ ਮੱਤਾਂ ਕੋਈ ਸੌ ਵਾਰ, ਉਸ ਕੰਮਬਖਤ ਨੂੰ
ਉਸ ਭੱਦਰ-ਪੁਰਸ਼ ਉੱਤੇ, ਪਰ ਅਸਰ ਕੋਈ ਨਹੀਂ

'ਪੰਛੀ' ਤੇਰੀ ਬੱਲੇ ਬੱਲੇ, ਕਿਉਂ ਕਰੂਗਾ ਇਹ ਸਮਾਜ
ਨਾ ਵਜ਼ੀਰੀ, ਨਾ ਕੁਈ ਅਹੁਦਾ, ਪੱਲੇ ਜ਼ਰ ਕੋਈ ਨਹੀਂ।

ਪੰਛੀ ਬਸੇਰਾ ਰਾਤ ਲਈ, ਕਰਦੇ ਨੇ, ਤਰਵਰ ਵੇਖਿਆ
ਉਹਨਾਂ ਕਦੀ ਵੀ ਠਹਿਰ ਲਈ, ਪੱਕਾ ਨਹੀਂ ਘਰ ਵੇਖਿਆ

ਸ਼ਗਨ ਜਾਂ ਅਪ-ਸ਼ਗਨ ਦਾ, ਨਿਰਣਾ ਤੁਸੀਂ ਆਪੇ ਕਰੋ
ਭੂਰੀ ਬਿੱਲੀ ਨਾਲ ਮੈਂ, ਫਿਰਦਾ ਕਬੂਤਰ ਵੇਖਿਆ

ਡੁੱਬ ਕੇ ਤਰੀਏ ਤੇ ਤਰ ਕੇ ਫੇਰ ਡੁੱਬ ਡੁੱਬ ਜਾਈਦਾ
ਓਸ ਦੇ ਨੈਣਾਂ 'ਚ ਜਦ ਵੀ, ਮੋਹ ਦਾ ਸਾਗਰ ਵੇਖਿਆ

ਚਾਹਤ ਮੇਰੀ ਨੂੰ ਭਾਵੇਂ ਕੁਈ ਕੁਝ ਪਿਆ ਕਹਿੰਦਾ ਰਹੇ
ਮੈਂ ਤਾਂ ਆਪਣੇ ਮੀਤ ਨੂੰ, ਸਭਨਾਂ ਤੋਂ ਬਿਹਤਰ ਵੇਖਿਆ

ਆਪਣੇ ਮਹਿਬੂਬ ਨੂੰ, ਮਰਜ਼ੀ ਜਿਵੇਂ ਕੋਈ ਪੂਜਦੈ
ਸ਼ਰਧਾ 'ਚ ਡੁੱਬਿਆ ਆਦਮੀ, ਪੂਜੇ ਜੋ ਪੱਥਰ ਵੇਖਿਆ

ਲੋਕਾਂ ਦੇ ਜੀਵਨ ਵਾਸਤੇ ਕੋਈ ਤਾਂ ਚਾਰਾ ਕਰੋ
ਨਿਗਲਦੈ ਜੀਵਨ ਨੂੰ 'ਪੰਛੀ', ਜ਼ਹਿਰੀ ਅਜਗਰ ਵੇਖਿਆ

ਜਿਸ ਘੜੀ ਤੋਂ ਭਰਮ, ਮੇਰੀ ਰੂਹ 'ਚੋਂ ਜਾਂਦਾ ਰਿਹਾ
ਹਰ ਤਰਫ਼ ਦੀਦਾਰ ਉਸ ਦਾ, ਹੋਵੇ ਅਕਸਰ ਵੇਖਿਆ

ਸੌਂ ਗਈ ਆਪੂੰ ਤਾਂ ਭੋਲੇ ਨਾਥ ਦਾ ਕਾਹਦਾ ਕਸੂਰ
ਸਿੱਖਿਆ ਜੀਵਨ ਅਮਰ ਦੀ, ਦਿੰਦਾ ਜੋ ਸ਼ੰਕਰ ਵੇਖਿਆ

ਗ਼ਜ਼ਲ ਨੂੰ 'ਪੰਛੀ', 'ਪ੍ਰੇਮੀ' ਵੇਖਦੇ ਨੇ 'ਨਾਜ਼' ਨਾਲ
ਗ਼ਜ਼ਲ ਨੂੰ 'ਤਰਸੇਮ' ਨੇ ਇਹਨਾਂ ਤੋਂ ਬੇਹਤਰ ਵੇਖਿਆ।

ਆਪਣਾ ਆਪਾ ਸੰਵਾਰੋ, ਇਸ ਤੋਂ ਕੁਝ ਬੇਹਤਰ ਨਹੀਂ
ਉੱਚੇ ਚਰਿੱਤਰ ਤੋਂ ਪਵਿੱਤਰ, ਕੋਈ ਵੀ ਸਰਵਰ ਨਹੀਂ

ਜ਼ਿੰਦਗੀ ਦਾ ਜ਼ਹਿਰ ਪੀ ਕੇ, ਮੈਂ ਕਿਵੇਂ ਜਿਉਂਦਾ ਰਵ੍ਹਾਂ ?
ਇਕ ਸਧਾਰਨ ਆਦਮੀ ਹਾਂ, ਮੈਂ ਕੋਈ ਸ਼ੰਕਰ ਨਹੀਂ

ਦਿਲ ਦਾ ਸ਼ੀਸ਼ਾ ਤਿੜਕਿਆ ਤੇ ਕੀਚਰਾਂ ਬਣ ਖਿੰਡ ਗਿਆ
ਨਾ ਕੋਈ ਪੱਥਰ, ਨਾ ਹੀ ਰੋੜਾ, ਵੱਜਿਆ ਕੰਕਰ ਨਹੀਂ

ਓਸ ਦੇ ਪਿੱਛੇ ਕੋਈ ਸ਼ਰਧਾ 'ਚ ਡੁੱਬੀ ਭਾਵਨਾ
ਪੂਜਦੇ ਨੇ ਲੋਕ ਜਿਸ ਨੂੰ, ਉਹ ਨਿਰਾ ਪੱਥਰ ਨਹੀਂ

ਹਰ ਕਿਸਮ ਦੇ ਸੁੱਖ ਦੇ ਸਾਧਨ, ਹੋਣ ਭਾਵੇਂ ਸ਼ੀਸ਼ ਮਹਿਲ
ਜਿੱਥੋਂ ਮੁਹੱਬਤ ਗਾਇਬ ਹੈ, ਹਰਗਿਜ਼ ਮੇਰਾ ਉਹ ਘਰ ਨਹੀਂ

ਕਰ ਰਿਹਾਂ ਤਾਲਾਸ਼ ਐਸੇ ਦਰ ਦੀ, ਜਾਵਾਂ ਦਰ-ਬ-ਦਰ
ਵੰਡੇ ਨਾ ਜਿਹੜਾ ਰੌਸ਼ਨੀ, ਜਾਣਾ ਮੈਂ ਐਸੇਂ ਦਰ ਨਹੀਂ

ਜਦ ਮਿਲਣ, ਮੈਂ ਆਖਦਾਂ, ਸੱਜਣ, ਜ਼ਰਾ ਮੁਸਕਾ ਦਿਓ
ਸਿਰ ਹਿਲਾ ਕੇ, ਆਖ ਹੀ ਦਿੰਦੇ ਨੇ, ਉਹ ਅਕਸਰ ਨਹੀਂ

ਰਾਤ ਠਹਿਰਨ ਵਾਸਤੇ 'ਪੰਛੀ' ਆ ਬਹਿੰਦੇ ਬਿਰਖ 'ਤੇ
ਉਹਨਾਂ ਦੇ ਠਹਿਰਨ ਵਾਸਤੇ, ਪੱਕਾ ਕੋਈ ਤਰਵਰ ਨਹੀਂ

ਸਾਹਾਂ ਦੀ ਪੂੰਜੀ ਦਾ ਜਦੋਂ ਵੀ, ਹੋ ਗਿਆ ਪੂਰਾ ਹਿਸਾਬ
ਉਡ ਗਿਆ ਪਿੰਜਰੇ 'ਚੋਂ 'ਪੰਛੀ', ਕੋਈ ਵੀ ਫੁਰ-ਫਰ ਨਹੀਂ।

ਕੀ ਪਤਾ ਸੀ ਇੰਝ ਵੀ
ਉਹ ਤਨ ਦੇ ਰੋਗੀ ਹੋਣਗੇ
ਇਸ ਤਰ੍ਹਾਂ ਜੀਵਨ ਦੀ ਬਾਜ਼ੀ
ਹਰ ਕੇ ਜੋਗੀ ਹੋਣਗੇ

ਸਾਰੀ ਉਮਰ ਕਰਕੇ ਵਖਾਵਾ
ਪੌਣ-ਹਾਰੀ ਹੋਣ ਦਾ
ਛੱਡ ਕੇ ਸਾਰੇ ਅਡੰਬਰ
ਜ਼ਾਹਰਾ ਭੋਗੀ ਹੋਣਗੇ

ਹਸਦੇ ਖਲੰਦੇ ਹੀ ਜਿਨ੍ਹਾਂ
ਨੇ ਖ਼ੂਬ ਮੌਜਾਂ ਮਾਣੀਆਂ
ਚੋਟ ਖਾ ਬਿਰਹਾ ਦੀ
ਇਕਦਮ ਉਹ ਸੋਗੀ ਹੋਣਗੇ

ਵਸਲ ਦਾ ਭਾਵੇਂ ਅਨੰਦ
ਹੈ ਬਹੁਤ, ਪਰ
ਪਾਉਣਗੇ ਵਸਲਾਂ ਨੂੰ
ਜੋ ਅੰਦਰੋਂ ਵਿਜੋਗੀ ਹੋਣਗੇ

ਮਹਿਕ ਦੀ ਖ਼ਾਤਰ ਜਿਹੜੇ
ਭਟਕੇ ਸਦਾ ਦਰਵੇਸ਼ ਬਣ
ਵਾਹ ਓ ਮੇਰੇ ਸਾਈਆਂ
ਉਹ ਬੰਦੇ ਘਰੋਗੀ ਹੋਣਗੇ !

ਸਬਰ ਤੇ ਸੰਤੋਖ 'ਪੰਛੀ'
ਨੂੰ ਦਿਲਾਸਾ ਦੇ ਰਹੇ
ਵਿਛੜੀਆਂ ਨਦੀਆਂ ਦੇ ਮੇਲੇ
ਪਰ, ਸੰਜੋਗੀਂ ਹੋਣਗੇ।

ਮੈਂ ਤਾਂ ਚਾਨਣ ਵੰਡਦੇ ਜਾਣਾ, ਕਿਰਨਾਂ ਝੋਲੀ ਪਾਈਆਂ ਨੇ
ਰੋਸ਼ਨੀਆਂ ਦੀ ਖ਼ਾਤਰ ਮਿਰੀਆਂ, ਅੱਖੀਆਂ ਸਦਾ ਤਿਹਾਈਆਂ ਨੇ

ਮੈਂ ਤਾਂ ਆਪਣੇ ਮਨ ਦੀਆਂ ਪੀੜਾਂ, ਹਿਰਦੇ ਵਿੱਚ ਲੁਕਾਈਆਂ ਨੇ
ਐਪਰ ਸਾਰੇ ਜੱਗ ਦੀਆਂ ਪੀੜਾਂ, ਸਭਨਾਂ ਨਾਲ ਵੰਡਾਈਆਂ ਨੇ

ਢਹਿੰਦੀ ਕਲਾ ਦੀ ਗੱਲ ਨਾ ਛੇੜਾਂ, ਖ਼ੁਸ਼ੀਆਂ ਸਦਾ ਮਨਾਈਆਂ ਨੇ
ਸਿਦਕ, ਸਚਾਈ ਨਾਲ ਹਮੇਸ਼ਾ, ਬਦੀਆਂ ਦੂਰ ਭਜਾਈਆਂ ਨੇ

ਕਵਿਤਾ ਨਾਲ ਹੀ ਮੋਹ ਦੀਆਂ ਤੰਦਾਂ, ਸਰਘੀ ਸਮੇਂ ਉਣਾਈਆਂ ਨੇ
ਗ਼ਜ਼ਲਾਂ ਵੀ ਤਾਂ ਮੈਨੂੰ ਮਿਲਦੀਆਂ, ਜੀਕਣ ਮਾਂ ਦੀਆਂ ਜਾਈਆਂ ਨੇ

ਮੈਂ ਆਪਣੇ ਮੁਰਸ਼ਦ ਸੰਗ ਪ੍ਰੀਤਾਂ, ਅੰਤਰ-ਘਟ ਤੱਕ ਲਾਈਆਂ ਨੇ
ਮੁਰਸ਼ਦ ਨੇ ਵੀ ਮੇਰੀਆਂ ਗਲੀਆਂ, ਚਾਨਣ ਬਣ ਰੁਸ਼ਨਾਈਆਂ ਨੇ

ਭਾਵੇਂ ਚਾਰ ਚੁਫੇਰਾ ਕੱਜਿਆ, ਭਰਮ ਦੀਆਂ ਪਰਛਾਈਆਂ ਨੇ
ਮੈਨੂੰ ਜੀਵਨ ਜੋਗਾ ਕੀਤੈ, ਸੱਜਣ ਦੀਆਂ ਵਡਿਆਈਆਂ ਨੇ

ਮੈਂ ਤਾਂ ਕਦਮ ਕਦਮ 'ਤੇ ਕਰੀਆਂ, ਕਰੀਆਂ ਬਹੁਤ ਕੁਤਾਹਈਆਂ ਨੇ
ਫਿਰ ਵੀ 'ਪੰਛੀ' ਮੁਰਸ਼ਦ ਨੇ ਹੀ, ਰਾਹ੍ਵਾਂ ਸਹੀ ਵਿਖਾਈਆਂ ਨੇ।

ਮੈਂ ਤਾਂ ਚਾਨਣ ਵੰਡਦੇ ਜਾਣਾ, ਕਿਰਨਾਂ ਡੋਲੀ ਪਾਈਆਂ ਨੇ
ਰੋਸ਼ਨੀਆਂ ਦੀ ਖ਼ਾਤਰ ਮਿਰੀਆਂ, ਅੱਖੀਆਂ ਸਦਾ ਤਿਹਾਈਆਂ ਨੇ

ਰਾਹ ਜਾਂਦੇ ਰਾਹੀਆਂ ਨੇ ਪ੍ਰੀਤਾਂ, ਲਾ ਕੇ ਦਿਲੋਂ ਭੁਲਾਈਆਂ ਨੇ
ਰਾਹੀਆਂ ਨਾਲ ਪ੍ਰੀਤਾਂ ਲਾ ਕੇ, ਰੀਝਾਂ ਹੀ ਪਛਤਾਈਆਂ ਨੇ

ਜੀਵਨ ਦਾ ਰਾਹ ਲਭਦੇ ਲਭਦੇ, ਪਈਆਂ ਭੁਲ-ਭੁਲਾਈਆਂ ਨੇ
ਪੈਰ ਪੈਰ 'ਤੇ ਭੁੱਲਾਂ ਕਰਕੇ, ਕਰੇ ਗੁਨ੍ਹਾ ਗੁਨ੍ਹਾਈਆਂ ਨੇ

ਹਰ ਖੇਤਰ ਵਿੱਚ ਕਰੀ ਤਰੱਕੀ, ਧੀਆਂ, ਬੀਬੀਆਂ, ਮਾਈਆਂ ਨੇ
ਬੰਦੇ ਦੇ ਅਹਿੰਕਾਰ ਨੇ ਭਾਵੇਂ, ਬਹੁਤ ਔਕੜਾਂ ਡਾਊਆਂ ਨੇ

ਜਦ ਵੀ ਕਿਸੇ ਨੇ ਕੋਮਲ ਜਿੰਦਾਂ ਨੀਹਾਂ ਵਿੱਚ ਚੁਣਵਾਈਆਂ ਨੇ
ਫੇਰ ਸਮੇਂ ਨੇ 'ਬੰਦਾ' ਬਣ ਕੇ, ਉਸ ਦੀਆਂ ਜੜ੍ਹਾਂ ਹਲਾਈਆਂ ਨੇ

ਝੂਠ ਸੱਚ ਦਾ ਜੰਗ ਸਦਾ ਹੀ, ਜੱਗ ਵਿੱਚ ਬਹੁਤ ਬੁਰਾਈਆਂ ਨੇ
ਸਿਦਕ ਕਦੇ ਨਾ ਹਾਰਿਆ ਬੀਬਾ, ਲਾਇਆ ਜ਼ੋਰ ਕਸਾਈਆਂ ਨੇ

ਛੁਰੀਆਂ ਵਰਗੀਆਂ ਮਾਰ ਬੋਲੀਆਂ, ਰੂਹਾਂ ਹੀ ਤੜਫਾਈਆਂ ਨੇ
ਤੜਫੀਆਂ ਰੂਹਾਂ, ਰੋਈਆਂ ਅੱਖੀਆਂ, ਅੱਖੀਆਂ ਮਸਾਂ ਵਰਾਈਆਂ ਨੇ

ਮੇਰੀ ਸੋਚ ਦਿਲਾਸਾ ਦੇਵੇ, ਕਰੀਆਂ ਨੇਕ ਕਮਾਈਆਂ ਨੇ
ਨੇਕ ਕਮਾਈਆਂ ਕਰਕੇ 'ਪੰਛੀ', ਰੂਹਾਂ ਹੀ ਮਹਿਕਾਈਆਂ ਨੇ।

ਮੈਂ ਤਾਂ ਚਾਨਣ ਵੰਡਦੇ ਜਾਣਾ, ਕਿਰਨਾਂ ਡੋਲੀ ਪਾਈਆਂ ਨੇ
ਰੋਸ਼ਨੀਆਂ ਦੀ ਖ਼ਾਤਰ ਮਿਰੀਆਂ, ਅੱਖੀਆਂ ਸਦਾ ਤਿਹਾਈਆਂ ਨੇ

ਰਾਂਝੇ ਨੂੰ ਸਮਝਾਵਣ ਖ਼ਾਤਰ, ਯਤਨ ਕਰੇ ਭਰਜਾਈਆਂ ਨੇ
ਪਰ ਰਾਂਝਣ ਇਸ਼ਕੇ ਵਿੱਚ ਬੌਰਾ, ਇਜ਼ਤਾਂ ਖ਼ੂਬ ਲੁਹਾਈਆਂ ਨੇ

'ਬੁੱਲ੍ਹੇ' ਨੇ ਵੀ ਭੁੱਲਾਂ ਕਰਕੇ, ਇਸ਼ਕ ਝਾਂਜਰਾਂ ਪਾਈਆਂ ਨੇ
ਆਪਣਾ ਪੀਰ ਮਨਾਵਣ ਖ਼ਾਤਰ, ਛਣ ਛਣ ਕਰ ਛਣਕਾਈਆਂ ਨੇ

ਜਿਸ ਪਿਓ ਦੇ ਘਰ ਧੀਆਂ ਜੰਮੀਆਂ, ਮਾਵਾਂ ਤਾਂ ਘਬਰਾਈਆਂ ਨੇ
ਧੀਆਂ ਬੇਸ਼ੱਕ ਪੁੱਤਰਾਂ ਵਰਗੀਆਂ, ਢੁਕਣੈਂ ਘਰੇ ਜਵਾਈਆਂ ਨੇ

ਕੈਸਾ ਇਹ ਵਿਗਿਆਨਕ ਜੁੱਗ ਹੈ, ਪੁੱਟੀਆਂ ਇਸ ਨੇ ਖਾਈਆਂ ਨੇ
ਰਾਕਟ, ਬੰਬ, ਬੰਦੂਕ, ਮਿਜ਼ਾਇਲਾਂ, ਮਹਾਂ ਕਾਲ ਦੀਆਂ ਸਾਈਆਂ ਨੇ

ਬੇਸ਼ਰਮੀ ਦੇ ਏਸ ਜੁੱਗ ਵਿੱਚ, ਸ਼ਰਮ ਚੁੱਕ 'ਤੀ ਭਾਈਆਂ ਨੇ
ਕੁੜੀਆਂ ਲੱਗੀਆਂ ਕਰਨ ਤਰੱਕੀ, ਕੁੜੀਆਂ ਕਿਵੇਂ ਪਰਾਈਆਂ ਨੇ

ਸਾਨੂੰ ਕੌਣ ਦਿਲਾਸਾ ਦੇਵੇ, ਸਾਡੇ ਗਲ ਵਿੱਚ ਫਾਹਈਆਂ ਨੇ
ਮਰ ਮਰ ਕੇ ਹੀ ਝੱਟ ਲੰਘਾਈਏ, ਖਾ ਲਈ ਜਿੰਦ ਜੁਦਾਈਆਂ ਨੇ

ਖ਼ੁਦਗ਼ਰਜ਼ੀ ਵਿੱਚ ਨਵੀਆਂ ਸੋਚਾਂ, ਲਾਲਚ ਵਿੱਚ ਲਲਚਾਈਆਂ ਨੇ
'ਪੰਛੀ' ਬਿਸੀਅਰ, ਜ਼ਹਿਰੀ ਸੱਪਾਂ, ਸਿਰੀਆਂ ਖ਼ੂਬ ਉਠਾਈਆਂ ਨੇ।

ਮੈਂ ਤਾਂ ਚਾਨਣ ਵੰਡਦੇ ਜਾਣਾ, ਕਿਰਨਾਂ ਡੋਲੀ ਪਾਈਆਂ ਨੇ
ਰੋਸ਼ਨੀਆਂ ਦੀ ਖ਼ਾਤਰ ਮਿਰੀਆਂ, ਅੱਖੀਆਂ ਸਦਾ ਤਿਹਾਈਆਂ ਨੇ

ਉਸ ਲੀਡਰ ਨੂੰ ਕੀ ਆਖੋਗੇ, ਕਰੀਆਂ ਜਿਸ ਮਨ ਆਈਆਂ ਨੇ
ਆਪਣਿਆਂ ਨੂੰ ਵੰਡ ਸੀਰਨੀ, ਸੁੱਤੀਆਂ ਕਲਾਂ ਜਗਾਈਆਂ ਨੇ

ਰਾਵਣ ਨੇ ਇੱਕ ਗ਼ਲਤੀ ਕੀਤੀ, ਝੱਲੀਆਂ ਫਿਰ ਕਠਿਨਾਈਆਂ ਨੇ
ਕਰ ਅਹਿੰਕਾਰ ਬੇ-ਸਮਝੀ ਅੰਦਰ, ਆਪਣੀਆਂ ਕੁਲਾਂ ਰੁਲਾਈਆਂ ਨੇ

ਗੁਰੂ ਗੋਬਿੰਦ ਸਰਵੰਸ ਵਾਰ ਕੇ, ਝੱਲੀਆਂ ਸਭ ਸਿਰ-ਆਈਆਂ ਨੇ
ਰੀਸ ਉਹਨਾਂ ਦੀ ਕੌਣ ਕਰੇਗਾ, ਅਰਸ਼ੋਂ ਵੱਧ ਉਚਾਈਆਂ ਨੇ

ਸੱਸੀ ਨੇ ਥਲ ਅੰਦਰ ਭੁੱਜ ਕੇ, ਪੁਨੂੰ ਨਾਲ ਨਿਭਾਈਆਂ ਨੇ
ਲੁੱਟਿਆ ਸ਼ਹਿਰ ਭੰਬੋਰ ਉਸ ਦਾ, ਰੂਹਾਂ ਪਿਆਰ ਸਤਾਈਆਂ ਨੇ

ਰਿਸ਼ਵਤਖੋਰੀ, ਚੋਰ-ਬਾਜ਼ਾਰੀ, ਇਸ ਨੇ ਜੜ੍ਹਾਂ ਜਮਾਈਆਂ ਨੇ
ਕੁਦਰਤ ਇੱਕ ਭੁਚਾਲ ਲਿਆ ਕੇ, ਕਰੀਆਂ ਬਹੁਤ ਤਬਾਹੀਆਂ ਨੇ

ਬੰਦਾ ਮੈਂ ਮੈਂ ਕਰਦਾ ਫਿਰਦਾ, ਨਾਸਾਂ ਬਹੁਤ ਫੁਲਾਈਆਂ ਨੇ
ਕੁਦਰਤ ਫੇਰ ਤੂਫ਼ਾਨ ਭੇਜਿਆ, ਰਮਜ਼ਾਂ ਇੰਝ ਸਮਝਾਈਆਂ ਨੇ

'ਮਹੀਂਵਾਲ' ਨੇ ਪੱਟ ਚੀਰ ਕੇ, ਬੋਟੀਆਂ ਭੁੰਨ ਖੁਆਈਆਂ ਨੇ
'ਸੋਹਣੀ' ਸੋਹਣੀ ਜਿੰਦ ਵਾਰ ਕੇ, ਲੱਗੀਆਂ ਤੋੜ ਨਿਭਾਈਆਂ ਨੇ

ਅੱਜ ਦਾ ਬੰਦਾ ਕੀ ਕੁਝ ਕਰਦੈ, ਛੱਡੀਆਂ ਏਸ ਅਛਾਈਆਂ ਨੇ
ਪਾਉਂਦੈ ਜੋ ਪਾਪਾਂ 'ਤੇ ਪਰਦਾ, ਖਾ ਜਾਣੈਂ ਚਤਰਾਈਆਂ ਨੇ

'ਸੀਤਾ' ਮਾਂ ਵਰਗੀ ਕਿਸ ਹੋਣੈਂ, ਰਾਮ ਤੋਹਮਤਾਂ ਲਾਈਆਂ ਨੇ
'ਪੰਛੀ' ਸੱਚ ਨੂੰ ਰੋਸ਼ਨ ਕੀਤਾ, ਕਰੀਆਂ ਧਰਤ ਸਮਾਈਆਂ ਨੇ।

ਮੈਂ ਤਾਂ ਚਾਨਣ ਵੰਡਦੇ ਜਾਣਾ, ਕਿਰਨਾਂ ਡੋਲੀ ਪਾਈਆਂ ਨੇ
ਰੋਸ਼ਨੀਆਂ ਦੀ ਖ਼ਾਤਰ ਮਿਰੀਆਂ, ਅੱਖੀਆਂ ਸਦਾ ਤਿਹਾਈਆਂ ਨੇ

ਅੱਜ ਕੁੜੀਆਂ ਪਰਦਰਸ਼ਨ ਕਰਦੀਆਂ, ਅੱਧ-ਨੰਗੀਆਂ ਨਚਵਾਈਆਂ ਨੇ
ਪੈਸੇ ਪਿੱਛੇ ਲੱਗ ਬੇਸ਼ਰਮਾਂ, ਬਾਂਦਰ ਵਾਂਗ ਟਪਾਈਆਂ ਨੇ

ਜੱਸ ਖੱਟਿਆ ਝਾਂਸੀ ਦੀ ਰਾਣੀ, ਤੇਗਾਂ ਹੱਥ ਉਠਾਈਆਂ ਨੇ
ਸੂਰਮਿਆਂ ਦੇ ਵਾਂਗ ਉਸ ਨੇ, ਲੜੀਆਂ ਆਪ ਲੜਾਈਆਂ ਨੇ

ਮਾਂ ਗੁਜਰੀ ਨੇ ਪੋਤਿਆਂ ਤਾਈਂ, ਸਿਖਿਆਵਾਂ ਸਮਝਾਈਆਂ ਨੇ
ਡਾਵਾਂ-ਡੋਲ ਨਾ ਹੋਏ ਭੋਰਾ, ਅਮਰ ਸ਼ਹੀਦੀਆਂ ਪਾਈਆਂ ਨੇ

ਝੂਠੇ-ਮੂਠੇ ਮਜਨੂੰ ਭਾਵੇਂ, ਖਾਂਦੇ ਦੁੱਧ ਮਲਾਈਆਂ ਨੇ
ਅਸਲੀ ਮਜਨੂੰ ਪੱਥਰ ਖਾਂਦੇ, ਇਸ਼ਕ ਦੀਆਂ ਮਿਠਿਆਈਆਂ ਨੇ

ਕੂੜ-ਕੁਸਤ ਦੀਆਂ ਗੱਲਾਂ ਕਰਦੇ, ਲੀਡਰੀਆਂ ਚਮਕਾਈਆਂ ਨੇ
ਆਖ਼ਰ ਨੂੰ ਡੁੱਬ ਜਾਣ ਬੇੜੀਆਂ, ਪਾਪਾਂ ਨਾਲ ਭਰਾਈਆਂ ਨੇ

ਭਲੇ ਲੋਕ ਭਲਿਆਈਆਂ ਕਰਕੇ, ਭੁਲ ਜਾਣ ਭਲਿਆਈਆਂ ਨੇ
ਉਹ ਤਾਂ ਜੀਵਨ ਸਫਲਾ ਕਰਦੇ, ਦਿੰਦੇ ਲੋਕ ਵਧਾਈਆਂ ਨੇ

ਮਾਈ ਭਾਗੋ ਨੇ ਲਾਜ ਰੱਖ ਲਈ, ਕਰੀਆਂ ਜਿਸ ਅਗਵਾਈਆਂ ਨੇ
ਪਾੜ ਬੇਦਾਵਾ ਗੋਬਿੰਦ ਸਿੰਘ ਜੀ, ਮੁਕਤੀਆਂ ਹੀ ਦਿਲਵਾਈਆਂ ਨੇ

ਜ਼ਾਲਮ ਜ਼ੁਲਮ ਕਮਾਵਣ ਵਾਲੇ, ਕਰਦੇ ਧੱਕੇ-ਸ਼ਾਹੀਆਂ ਨੇ
ਹੈਂਕੜਬਾਜ਼, ਘੁਮੰਡੀ, ਮੂਰਖ, ਨਦੀਆਂ ਖ਼ੂਨ ਵਹਾਈਆਂ ਨੇ

ਲੋਹੇ ਨੂੰ ਪਾਰਸ ਦੀ ਸੰਗਤ, ਹੋ ਜਾਵਣ ਸੁਧਵਾਈਆਂ ਨੇ
'ਪੰਛੀ' ਸੋਨਾ ਬਣ ਕੇ ਚਮਕੇ, ਫਿਰ ਹੁੰਦੀਆਂ ਰੁਸ਼ਨਾਈਆਂ ਨੇ।

ਹੋ ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਗੱਲਾਂ ਨਾਲ ਨਾ ਸਾਰੋ ਬੀਬਾ
ਕੁਝ ਤਾਂ ਘਾਲੋ ਘਾਲ ਪਿਆਰੇ

ਏਦਾਂ ਬਾਜ਼ੀ ਹਾਰ ਜਾਓਗੇ
ਜੀਵਨ ਬੇਸੁਰ-ਤਾਲ ਪਿਆਰੇ

ਹਰ ਪਾਸੇ ਹੀ ਖਿੱਚ ਰਿਹਾ ਹੈ
ਮੋਹਣੀ ਮਾਇਆ ਜਾਲ ਪਿਆਰੇ

ਆਪਣਾ ਆਪ ਬਚਾ ਕੇ ਰੱਖੋ
ਆਪਾ ਇੰਝ ਨਾ ਗਾਲ ਪਿਆਰੇ

ਭਰਮ, ਭੁਲੇਖੇ, ਦੁਵਿਧਾ ਛੱਡੋ
ਇਹ ਦੇਵਣਗੇ ਜਾਲ ਪਿਆਰੇ

ਮੜ੍ਹੀਆਂ ਤੋਂ ਅੱਗੇ ਕਿਸ ਜਾਣਾ
ਅਮਲ਼ ਜਾਣਗੇ ਨਾਲ ਪਿਆਰੇ

ਜਿਸ ਨੂੰ ਤੂੰ ਪੁਚਕਾਰੇਂ 'ਪੰਛੀ'
ਓਹੀ ਦੇ ਗਿਆ ਗਾਲ੍ਹ ਪਿਆਰੇ।

ਹੋ ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਨ੍ਹੇਰੇ · ਨਾਲ ਮੋਰਚਾ ਲਾਉਣੈਂ
ਜੋਤਾਂ ਰੱਖੋ ਬਾਲ ਪਿਆਰੇ

ਫਿਰ ਵੀ ਮੁਸ਼ਕਿਲ ਹੱਲ ਹੋਵੇਗੀ
ਬੰਨ੍ਹ ਕੇ ਚੱਲੋ ਪਾਲ ਪਿਆਰੇ

ਏਸੇ ਵਿੱਚ ਤੇਰੀ ਵਡਿਆਈ
ਬੋਲ ਆਪਣੇ ਪਾਲ ਪਿਆਰੇ

ਸੱਚ ਦਾ ਪੱਲਾ ਛੱਡ ਜਾਓਗੇ
ਪੈ ਜਾਵੇਗਾ ਕਾਲ ਪਿਆਰੇ

ਹਰ ਪਾਸੇ ਖਾਈਆਂ ਮੂੰਹ ਅੱਡਿਆ
ਆਪਣਾ ਆਪ ਸੰਭਾਲ ਪਿਆਰੇ

ਤੇਰੀਆਂ ਰੀਸਾਂ ਕੌਣ ਕਰੇਗਾ
ਬਣ ਦੁਖੀਆਂ ਦੀ ਢਾਲ ਪਿਆਰੇ

ਜੋ ਜੀਵਨ ਨੂੰ ਰੋਸ਼ਨ ਕਰਨੈ
ਸੱਚ ਦੇ ਢਾਂਚੇ ਢਾਲ ਪਿਆਰੇ

ਅੱਜ ਜ਼ਮਾਨਾ ਵਿਗੜਿਆ 'ਪੰਛੀ'
ਤੁਰਦੈ ਪੁੱਠੀ ਚਾਲ ਪਿਆਰੇ।

ਹੋ ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਰੋਟੀ, ਕੱਪੜਾ ਤੇ ਇੱਕ ਕੁੱਲੀ
ਬਣਿਆ ਅਹਿਮ ਸਵਾਲ ਪਿਆਰੇ

ਫੇਰ ਕਾਲ ਤੋਂ ਡਰਨਾ ਕਾਹਤੋਂ
ਹਿਰਦਾ ਜਪੇ ਅਕਾਲ ਪਿਆਰੇ

ਸੱਚ ਦਾ ਸੌਦਾ ਕਰਨ ਚਲਿਆਂ
ਇਹ ਸੂਲੀ ਦੀ ਛਾਲ ਪਿਆਰੇ

ਦਰਵੇਸ਼ਾਂ ਨੇ ਕਰ ਦੇਣਾ ਹੈ
ਨਦਰੀਂ ਨਦਰਿ ਨਿਹਾਲ ਪਿਆਰੇ

ਗੁੱਸਾ ਭੈੜੀ ਚੀਜ਼ ਹੀ ਸਮਝੋ
ਇਸ ਨੂੰ ਰੱਖੋ ਟਾਲ ਪਿਆਰੇ

ਉੱਠ ਜਾਵੀ ਖਰਮ੍ਹਾਂ ਨੂੰ ਭਾਵੇਂ
ਭਾਗ ਜਾਣ ਗੇ ਨਾਲ ਪਿਆਰੇ

ਨਿਰਧਨ ਦੀ ਗਰਮੀ ਲੰਘ ਚੱਲੀ
ਲੰਘੂ ਕਿਵੇਂ ਸਿਆਲ ਪਿਆਰੇ

'ਪੰਛੀ' ਹਿੰਮਤ ਕਰਕੇ ਚੱਲੋ
ਹੋ ਨਾ ਇੰਝ ਨਿਢਾਲ ਪਿਆਰੇ।

ਹੋ ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਫਿਰ ਕੁਦਰਤ ਨੂੰ ਮੰਨਣ ਲਗਦੈ
ਆਉਂਦੈ ਜਦੋਂ ਭੂਚਾਲ ਪਿਆਰੇ

ਕੁਝ ਤਾਂ ਸ਼ਰਮ ਹਿਆ ਚਾਹੀਦੀ
ਹਰ ਥਾਂ ਸੁਟਦੈਂ ਲਾਲ ਪਿਆਰੇ

ਮਰਿਆਦਾ ਵਿੱਚ ਰਹਿ ਕੇ ਮਾਣੋ
ਦੁਨੀਆਂ ਬੜੀ ਵਿਸ਼ਾਲ ਪਿਆਰੇ

ਦੂਜੇ ਦੇ ਗੁਣ ਵੀ ਤਾਂ ਵੇਖੋ
ਔਗੁਣ ਨਹੀਂ ਉਛਾਲ ਪਿਆਰੇ

ਰੱਖ ਭਰੋਸਾ ਸੱਚ ਦੇ ਉੱਤੇ
ਹੋਏ ਨਾ ਵਿੰਗਾ ਵਾਲ ਪਿਆਰੇ

ਤੇਰੇ ਪੱਲੇ ਕਿਵੇਂ ਪੈ ਗਿਆ ?
ਜੋ ਮਾਤਾ ਦਾ ਮਾਲ ਪਿਆਰੇ

ਉਸ ਮਿੱਤਰ ਦੇ ਸਦ ਬਲਿਹਾਰੇ
ਦੁੱਖ ਵਿਚ ਹੋਏ ਭਿਆਲ ਪਿਆਰੇ

ਸਭ ਕੁਝ ਹੀ ਮਿਲ ਜਾਵੇ 'ਪੰਛੀ'
ਕੁਦਰਤ ਹੋਏ ਦਿਆਲ ਪਿਆਰੇ।

ਹੋ ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਹਰ ਦਮ ਸੂਲੀ ਉੱਤੇ ਟੰਗੇ
ਗੁੱਸਾ ਬੜਾ ਚੰਡਾਲ ਪਿਆਰੇ

ਮਿੱਠੇ ਬੋਲ ਦੁੱਖਾਂ ਦਾ ਦਾਰੂ
ਸਿੱਖ ਜੀਵਨ ਦੀ ਚਾਲ ਪਿਆਰੇ

ਭਾਵੇਂ ਮਿੱਠਾ ਬੋਲ ਰਿਹੈ, ਪਰ
ਇਹ ਨੇਤਾ. ਦੀ ਚਾਲ ਪਿਆਰੇ

ਮਿਹਨਤਕਸ਼ ਮਜ਼ਦੂਰ ਜੂਝਦੇ
ਮਰਦੇ ਜਿੰਦ ਹੰਘਾਲ ਪਿਆਰੇ

ਆਪਣੀ ਸ਼ਰਧਾ ਠੋਰ ਲਵੀਂ ਤੂੰ
ਉਹ ਤਾਂ ਬੜਾ ਦਿਆਲ ਪਿਆਰੇ

ਗਊ-ਗਰੀਬ ਦੀ ਰਾਖੀ ਖ਼ਾਤਰ
ਬਣ ਕੇ ਰਹੋ ਗੁਪਾਲ ਪਿਆਰੇ

ਇਸ ਤੋਂ ਵੱਡੀ ਸੇਵਾ ਕਿਹੜੀ
ਡਿੱਗਿਆਂ ਤਾਈਂ ਉਠਾਲ ਪਿਆਰੇ

'ਪੰਛੀ' ਹਿਰਦਾ ਨਿਰਛਲ ਕਰ ਲੈ
ਜੀਕਣ ਬੀਬੇ ਬਾਲ ਪਿਆਰੇ।

ਹੋ ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਕੌਮ ਲਈ ਸਰਵੰਸ ਵਾਰਿਆ
ਓਹੀ ਗੁਰੂ ਕਮਾਲ ਪਿਆਰੇ

ਗੁਰ-ਲਾਲਾਂ ਦਾ ਬਦਲਾ ਲੈ ਕੇ
'ਬੰਦੇ' ਕਰੀ ਕਮਾਲ ਪਿਆਰੇ

ਜ਼ਾਲਮ ਦਾ ਅਹਿੰਕਾਰ ਤੋੜਿਆ
ਸੀ ਗੁਜਰੀ ਦਾ ਲਾਲ ਪਿਆਰੇ

ਨ੍ਹੇਰੀਆਂ ਰਾਤਾਂ ਅੰਦਰ ਤੁਰਨੈਂ
ਹੱਥ ਵਿਚ ਫੜੋ ਮਸ਼ਾਲ ਪਿਆਰੇ

ਜੱਗ ਵਿਚ ਐਸੇ ਕਰਮ ਕਮਾਵੋ
ਲੋਕੀ ਦੇਣ ਮਿਸਾਲ ਪਿਆਰੇ

ਜਿਸ ਚੰਡਾਲ ਨੂੰ ਪਾਲ ਰਿਹਾ ਏਂ
ਓਹੀ ਕਰੂ ਹਲਾਲ ਪਿਆਰੇ

ਰਾਵਣ ਪੈਰ ਕੁਹਾੜਾ ਮਾਰਿਆ
ਸੀਤਾ ਲਈ ਉਧਾਲ ਪਿਆਰੇ

'ਪੰਛੀ' ਸੱਚਾ ਇਸ਼ਕ ਜਿਨ੍ਹਾਂ ਦਾ
ਸੋਹਣੀ ਤੇ ਮਹੀਂਵਾਲ ਪਿਆਰੇ।

ਹੋ ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਨਿਰਧਨ ਲਈ ਅਮਰੀਕਾ ਵਰਗਾ
ਮੱਧ ਪਰਦੇਸ਼, ਭੁਪਾਲ ਪਿਆਰੇ

ਹੁਣੇ ਹੁਣੇ ਹੀ ਆਵਣ ਹੋਇਆ
ਕੀ ਜਾਵਣ ਦੀ ਕਾਲ੍ਹ ਪਿਆਰੇ ?

ਦਿਲ ਤਾਂ ਹੁਣ ਵੀ ਲੋਚ ਰਿਹਾ ਹੈ
ਦੇਵਣ ਕਦੋਂ ਰੁਮਾਲ ਪਿਆਰੇ

ਓਦੋਂ ਮੱਤ ਅੰਞਾਣੀ ਹੈ ਸੀ
ਦਿੱਤਾ ਜਦੋਂ ਰੁਮਾਲ ਪਿਆਰੇ

ਇਕਲਾਪੇ ਦੇ ਨਾਲ ਬੁਢਾਪਾ
ਜੀਣਾ ਹੋਏ ਮੁਹਾਲ ਪਿਆਰੇ

ਕੌਡਾਂ ਬਦਲੇ ਵੇਚ ਨਾ ਦੇਵੀਂ
ਜੀਵਨ ਸੁੱਚਾ ਲਾਲ ਪਿਆਰੇ

ਅੱਖੀਆਂ ਵੇਖ ਵੇਖ ਕੇ ਵਿਗਸਣ
ਨੂਰੋ ਨੂਰ ਜਲਾਲ ਪਿਆਰੇ

'ਪੰਛੀ' ਨਾਲ ਮੁਹੱਬਤ ਕਰਦੇ
ਦਿਆਵਾਨ ਕਿਰਪਾਲ ਪਿਆਰੇ।

ਹੋ ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਆਪਣੇ ਸਿਰ 'ਤੇ ਤਾਣ ਕੇ ਰੱਖੋ
ਸ਼ੁਭ-ਗੁਣ ਦੀ ਤਿਰਪਾਲ ਪਿਆਰੇ

ਫੇਰ ਪੀਣ ਦੀ ਤੋਟ ਕਿਉਂ ਆਵੇ
ਸਾਥੀ ਹੋਣ ਕਲਾਲ ਪਿਆਰੇ

ਤੇਰਾ ਹੁਸਨ ਜੇ ਬੱਲੇ ਬੱਲੇ
ਮੇਰਾ ਇਸ਼ਕ ਕਮਾਲ ਪਿਆਰੇ

ਜੇ ਤੈਨੂੰ ਗੱਲ ਚੱਜ ਦੀ ਆਖਾਂ
ਹੋਵੇਂ ਪੀਲਾ-ਲਾਲ ਪਿਆਰੇ

ਮੋਹ ਮਾਇਆ ਦੇ ਜਾਲ 'ਚ ਫਸਿਆ
ਬਣਿਆ ਗੁਰੂ-ਘੰਟਾਲ ਪਿਆਰੇ

ਜਿਹੜੇ ਅੰਦਰੋਂ ਰੋਸ਼ਨ ਹੁੰਦੇ
ਰਸਤਾ ਦੇਣ ਵਿਖਾਲ ਪਿਆਰੇ

ਬੇਈਮਾਨੀ ਦਾ ਮੂੰਹ ਕਾਲਾ
ਆਖ਼ਰ ਹੋਏ ਜ਼ਵਾਲ ਪਿਆਰੇ

'ਪੰਛੀ' ਪਹਿਲੋਂ ਹੀ ਰੰਗ ਰਤੜੇ
ਛਿੜਕੋ ਨਹੀਂ ਗੁਲਾਲ ਪਿਆਰੇ।

ਹੋ, ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਬੱਚੇ, ਪਤਨੀ, ਮੀਤ, ਗੁਆਂਢੀ
ਇਹ ਅਜੀਬ ਜੰਜਾਲ ਪਿਆਰੇ

ਚੰਗੇ ਕਰਮ ਕਮਾਵਣ ਵਾਲੇ
ਹੁੰਦੇ ਨੇ ਖ਼ੁਸ਼ਹਾਲ ਪਿਆਰੇ

ਫਿਰ ਉਪਮਾਂ ਦੀ ਆਸ ਨਾ ਰੱਖੀਂ
ਤੁਰਦੈਂ ਜਦੋਂ ਕੁਚਾਲ ਪਿਆਰੇ

ਅੰਮ੍ਰਿਤ-ਰਸ ਰੂਹਾਂ ਵਿੱਚ ਘੁਲਦੈ
ਬਾਕੀ ਬਾਹਰ ਪਰਾਲ ਪਿਆਰੇ

ਦੁਖ-ਸੁਖ ਦੋਵੇਂ ਪੱਕੇ ਸਾਥੀ
ਚਲਦੇ ਨਾਲੋ-ਨਾਲ ਪਿਆਰੇ

ਪੱਤਝੜ ਨੇ ਪੱਤ ਝਾੜ ਗੰਵਾਏ
ਰੁੰਡ-ਮਰੁੰਡ ਡੁਸਕੇ ਡਾਲ ਪਿਆਰੇ

ਫੇਰ ਵਿਛੋੜਾ ਆਸਾਂ ਭਰਿਆ
ਹੁੰਦੇ ਰਹਿਣ ਵਸਾਲ ਪਿਆਰੇ

ਉਸ 'ਪੰਛੀ' ਦੀ ਖ਼ੈਰ ਮਨਾਓ
ਗਾਵ੍ਹੇ ਅਰਸ਼-ਪਤਾਲ ਪਿਆਰੇ।

ਹੋ ਗਏ ਮੰਦੜੇ ਹਾਲ ਪਿਆਰੇ
ਕੁਝ ਤਾਂ ਕਰੋ ਖ਼ਿਆਲ ਪਿਆਰੇ

ਹਿਰਖ ਨਾਲ ਕਿਉਂ ਉਬਲੀ ਜਾਵੇਂ
ਜਿਦਾਂ ਦੁੱਧ ਉਬਾਲ ਪਿਆਰੇ

ਪੱਤ ਪੁਰਾਣੇ ਝੜ ਜਾਂਦੇ ਨੇ
ਨਵੇਂ ਆ ਬਹਿੰਦੇ ਨਾਲ ਪਿਆਰੇ

ਸੋਹਣੇ ਬਾਝੋਂ ਦੋਵੇਂ ਤਪਦੇ
ਗਰਮੀ ਅਤੇ ਹੁਨਾਲ ਪਿਆਰੇ

ਦਹਿਸ਼ਤਗਰਦੀ ਖ਼ੂਨ ਵਹਾਵੇ
ਰੂਪ ਜਿਹਦਾ ਵਿਕਰਾਲ ਪਿਆਰੇ

ਸਿਦਕ ਸਚਾਈ ਰੱਖਣ ਵਾਲੇ
ਗਏ ਮੁਸ਼ੱਕਤ ਘਾਲ ਪਿਆਰੇ

ਰਾਮ-ਰਾਜ ਦੀਆਂ ਗੱਲਾਂ ਕਰਦੇ
ਗੱਲਾਂ ਨੇ ਬੇਤਾਲ ਪਿਆਰੇ

ਮਨ ਦੇ ਨਾਲ ਹੀ ਝੇੜਾ ਕਰਦਾਂ
ਕਰਦਾ ਰਵ੍ਹਾਂ ਸਵਾਲ ਪਿਆਰੇ

'ਪੰਛੀ' ਆਪਣੀ ਸੁਰ ਵਿੱਚ ਗਾਵੀਂ
ਖੁੰਝ ਨਾ ਜਾਵੀਂ ਤਾਲ ਪਿਆਰੇ।

ਕਿਹਦੇ ਲਈ ਮਿਹਨਤਾਂ ਕਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?
ਤੇ ਏਦਾਂ ਮੁਸ਼ਕਿਲਾਂ ਜਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?

ਜਿੰਨ੍ਹਾਂ ਲਈ ਫੂਲ ਵਿਛਾਣੇ ਨੇ ਤੇ ਰਾਹਾਂ ਸਾਫ਼ ਤੂੰ ਕਰੀਆਂ
ਸੂਲਾਂ ਉਨ੍ਹਾਂ ਕਿਉਂ ਧਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?

ਤਿਰੀ ਹਰ ਗੱਲ ਸੱਚੀ ਦਾ, ਉਹਨਾਂ 'ਤੇ ਅਸਰ ਨਾ ਹੋਇਆ
ਤੂੰ ਗੱਲਾਂ ਕੀਤੀਆਂ ਖਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?

ਉਹ ਵਾਅਦੇ ਕਰ ਰਿਹਾ ਭਾਵੇਂ, ਸੱਧਰਾਂ ਨੂੰ ਜੀਵਾਲਣ ਦੇ
ਸੱਧਰਾਂ ਜਾਣ ਕਿਉਂ ਮਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?

ਮਾਲਾ ਫੇਰਦੈਂ ਮਿੱਤਰਾ, ਦਿਨੇ ਅਰਦਾਸ ਕੀ ਕਰਦੈਂ
ਵੇਖੇਂ ਨੀਂਦ ਵਿੱਚ ਪਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?

ਝੱਖੜ, ਨ੍ਹੇਰੀਆਂ, ਬਿਜਲੀ ਤੇ ਰਾਤਾਂ ਕਾਲੀਆਂ, ਫਿਰ ਵੀ
ਲਹਿਰਾਂ ਕਿੰਝ ਤੂੰ ਤਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?

ਤੂੰ ਆਪੂੰ ਹਿਰਣ ਜੋ ਪਾਲੇ, ਲੱਗੇ ਜਦ ਭਰਨ ਉਹ ਚੁੰਗੀਆਂ
ਵੇਲਾਂ ਚਰ ਗਏ ਹਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?

ਕਈ ਜਿਉਂਦੇ ਨੂੰ ਖਾ ਜਾਂਦੇ, ਕਈ ਮੋਇਆਂ ਜੀਵਾਂਦੇ ਨੇ
ਵੇਲਾਂ ਕਿਸ ਦੀਆਂ ਹਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?

'ਪੰਛੀ' ਜਾਣ ਤੋਂ ਪਹਿਲਾਂ, ਤੂੰ ਭਾਣਾ ਮੰਨ ਲਿਆ ਭਾਵੇਂ
ਅੱਖੀਆਂ ਫੇਰ ਕਿਉਂ ਭਰੀਆਂ, ਓ ਦੱਸ ਕਰਤਾਰ ਸਿੰਘ 'ਪੰਛੀ' ?

